ਦਾਦਾ ਭਗਵਾਨ ਪ੍ਰਰੂਪਿਤ

# ਐਡਜਸਟ ਐਵਰੀਵੇਅਰ



ਸਾਰਿਆਂ ਦੇ ਨਾਲ ਐਡਜਸਟ ਹੋ ਜਾਈਏ, ਉਹੀ ਸਭ ਤੋਂ ਵੱਡਾ ਧਰਮ ਹੈ।

ਦਾਦਾ ਭਗਵਾਨ ਪ੍ਰਰੂਪਿਤ

# ਐਡਜਸਟ ਐਵਰੀਵੇਅਰ

ਮੂਲ ਗੁਜਰਾਤੀ ਸੰਕਲਨ : ਡਾ . ਨੀਰੂ ਭੈਣ ਅਮੀਨ

ਅਨੁਵਾਦ : ਮਹਾਤਮਾਗਣ

**ਪ੍ਰਕਾਸ਼ਕ :ਸ਼੍ਰੀ ਅਜੀਤ ਸੀ. ਪਟੇਲ**

ਦਾਦਾ ਭਗਵਾਨ ਅਰਾਧਨਾ ਟ੍ਰਸਟ

5, ਮਮਤਾ ਪਾਰਕ ਸੋਸਾਇਟੀ,

ਨਵ ਗੁਜਰਾਤ ਕਾਲੇਜ ਦੇ ਪਿੱਛੇ, ਉਸਮਾਨਪੁਰਾ,

ਅਹਿਮਦਾਬਾਦ - 380014, ਗੁਜਰਾਤ.

ਫੋਨ- (079) 39830100



**ਪਹਿਲਾ ਸੰਸਕਰਨ** : ਜੁਲਾਈ 2015, 2000 ਕਾਪੀ

**ਭਾਵ ਮੁੱਲ** :'ਪਰਮ ਵਿਨਯ' ਅਤੇ 'ਮੈਂ ਕੁਝ ਨਹੀਂ ਜਾਣਦਾ,' ਇਹ ਭਾਵ !

**ਦ੍ਰਵਜ ਮੁੱਲ** :10 ਰੁਪਏ

**ਮੁਦਰਕ** :ਅੰਬਾ ਓਫ਼ਸੇਟ, ਪਾਰਸ਼ਵਨਾਥ ਚੈਂਬਰਜ਼,

ਨਵੀਂ ਰਿਜ਼ਰਵ ਬੈਂਕ ਦੇ ਕੋਲ

ਇੰਕਮਟੈਕਸ, ਅਹਿਮਦਾਬਾਦ-380014.

ਫੋਨ: (079) 27542964

# ਤ੍ਰਿਮੰਤਰ








ਨਮੋ ਅਰਿਹੰਤਾਣੰ

ਨਮੋ ਸਿੱਧਾਣੰ

ਨਮੋ ਆਯਰਿਯਾਣੰ

ਨਮੋ ਉਵਝਾਇਆਣੰ

ਨਮੋ ਲੋਏ ਸਵ੍ਵਸਾਹੂਣੰ

ਐਸੋ ਪੰਚ ਨਮੁਕਾਰੋ

ਸਵ੍ਵ ਪਾਵਪਣਾਸ਼ਣੋ

ਮੰਗਲਾਣਮ ਚ ਸਵ੍ਵੇਸਿੰ

ਪੜ੍ਹਮੰ ਹਵਇ ਮੰਗਲੰ || 1

ਓਮ ਨਮੋ ਭਗਵਤੇ ਵਾਸੁਦੇਵਾਯ।। 2

ਓਮ ਨਮ: ਸ਼ਿਵਾਯ।। 3

ਜੈ ਸੱਚਿਦਾਨੰਦ



# ਆਤਮ ਗਿਆਨ ਪ੍ਰਾਪਤੀ ਦੀ ਪ੍ਰੱਤਖ ਲਿੰਕ

'ਮੈਂ ਤਾਂ ਕੁਝ ਲੋਕਾਂ ਨੂੰ ਅਪਣੇ ਹੱਥੋਂ ਸਿੱਧੀ ਦੇਣ ਵਾਲਾ ਹਾਂ | ਪਿੱਛੇ ਅਨੁਯਾਈ ਚਾਹੀਦੇ ਹਨ ਕਿ ਨਹੀਂ ਚਾਹੀਦੇ ? ਪਿੱਛੇ ਲੋਕਾਂ ਨੂੰ ਮਾਰਗ ਤਾਂ ਚਾਹੀਦਾ ਹੈ ਨਾ ?'

**-ਦਾਦਾ ਸ਼੍ਰੀ**

ਪਰਮ ਪੂਜਨੀਕ ਦਾਦਾ ਸ਼੍ਰੀ ਪਿੰਡ-ਪਿੰਡ, ਦੇਸ਼-ਵਿਦੇਸ਼ ਘੁੰਮ ਕੇ ਸਾਧਕਾਂ ਨੂੰ ਸਤਿਸੰਗ ਅਤੇ ਆਤਮ ਗਿਆਨ ਦੀ ਪ੍ਰਾਪਤੀ ਕਰਵਾਉਂਦੇ ਸਨ | ਆਪ ਨੇ ਆਪਣੇ ਜੀਵਨਕਾਲ ਵਿਚ ਹੀ ਡਾ. ਨੀਰੂਭੈਣ ਅਮੀਨ (ਨੀਰੂਮਾਂ) ਨੂੰ ਆਤਮ ਗਿਆਨ ਪ੍ਰਾਪਤ ਕਰਵਾਉਣ ਦੀ ਸਿੱਧੀ ਦਿੱਤੀ ਸੀ | ਦਾਦਾ ਸ਼੍ਰੀ ਦੇ ਸ਼ਰੀਰ ਛੱਡਣ (ਅਕਾਲ ਚਲਾਣੇ) ਤੋਂ ਬਾਅਦ ਨੀਰੂਮਾਂ ਉਸੇ ਤਰ੍ਹਾਂ ਹੀ ਸਾਧਕਾਂ ਨੂੰ ਸਤਿਸੰਗ ਅਤੇ ਆਤਮ ਗਿਆਨ ਦੀ ਪ੍ਰਾਪਤੀ, ਨਿਮਿਤ ਭਾਵ ਨਾਲ ਕਰਵਾ ਰਹੇ ਸਨ | ਪੂਜਨੀਕ ਦੀਪਕ ਭਾਈ ਦੇਸਾਈ ਨੂੰ ਵੀ ਦਾਦਾ ਸ਼੍ਰੀ ਨੇ ਸਤਿਸੰਗ ਕਰਨ ਦੀ ਸਿੱਧੀ ਦਿੱਤੀ ਸੀ | ਨੀਰੂਮਾਂ ਦੀ ਹਾਜ਼ਰੀ ਵਿੱਚ ਹੀ ਉਹਨਾਂ ਦੇ ਆਸ਼ੀਰਵਾਦ ਨਾਲ ਪੂਜਨੀਕ ਦੀਪਕ ਭਾਈ ਨੇ ਦੇਸ਼ਾਂ-ਵਿਦੇਸ਼ਾਂ ਵਿੱਚ ਕਈ ਥਾਵਾਂ ਤੇ ਜਾ ਕੇ ਸਾਧਕਾਂ ਨੂੰ ਆਤਮ ਗਿਆਨ ਕਰਵਾ ਰਹੇ ਹਨ, ਜੋ ਨੀਰੂਮਾਂ ਦੇ ਸ਼ਰੀਰ ਛੱਡਣ ਤੋਂ ਬਾਅਦ ਅੱਜ ਵੀ ਜਾਰੀ ਹੈ | ਇਸ ਆਤਮ ਗਿਆਨ ਪ੍ਰਾਪਤੀ ਦੇ ਬਾਅਦ ਹਜ਼ਾਰਾਂ ਸਾਧਕ ਸੰਸਾਰ ਵਿੱਚ ਰਹਿੰਦੇ ਹੋਏ ਜਿੰਮੇਵਾਰੀਆਂ ਨਿਭਾਉਂਦੇ ਹੋਏ ਵੀ ਮੁਕਤ ਰਹਿ ਕੇ ਆਤਮ ਰਮਣਤਾ ਦਾ ਅਨੁਭਵ ਕਰਦੇ ਹਨ |

ਗਰੰਥ ਵਿੱਚ ਲਿਖੀ ਬਾਣੀ ਮੋਕਸ਼ ਪ੍ਰਾਪਤ ਕਰਨ ਵਾਲਿਆਂ ਲਈ ਬਹੁਤ ਜ਼ਿਆਦਾ ਉਪਯੋਗੀ ਸਿੱਧ ਹੋਵੇਗੀ, ਪਰ ਮੋਕਸ਼ ਪ੍ਰਾਪਤ ਕਰਨ ਵਾਲਿਆਂ ਲਈ ਆਤਮ ਗਿਆਨ ਪ੍ਰਾਪਤ ਕਰਨਾ ਜ਼ਰੂਰੀ ਹੈ | ਅਕ੍ਰਮ ਮਾਰਗ ਦੇ ਦੁਆਰਾ ਆਤਮ ਗਿਆਨ ਦੀ ਪ੍ਰਾਪਤੀ ਦਾ ਰਾਹ ਅੱਜ ਵੀ ਖੁੱਲਾ ਹੈ | ਜਿਵੇਂ ਜਗਦਾ ਹੋਇਆ ਦੀਵਾ ਹੀ ਦੂਜੇ ਦੀਵੇ ਨੂੰ ਜਗਾ ਸਕਦਾ ਹੈ, ਉਸੀ ਤਰ੍ਹਾਂ ਪ੍ਰੱਤਖ ਆਤਮ ਗਿਆਨੀ ਤੋਂ ਆਤਮ ਗਿਆਨ ਪ੍ਰਾਪਤ ਕਰਕੇ ਹੀ ਖੁਦ ਦਾ ਆਤਮਾ ਜਗਾ ਸਕਦਾ ਹੈ |

# ਦਾਦਾ ਭਗਵਾਨ ਕੌਣ ?

ਜੂਨ 1958 ਦੀ ਇੱਕ ਸ਼ਾਮ ਦਾ ਕਰੀਬ ਛੇ ਵਜੇ ਦਾ ਸਮਾਂ, ਭੀੜ ਨਾਲ ਭਰਿਆ ਸੂਰਤ ਸ਼ਹਿਰ ਦਾ ਰੇਲਵੇ ਸਟੇਸ਼ਨ, ਪਲੇਟਫਾਰਮ ਨੰ : 3 ਦੀ ਬੈਂਚ ਉੱਤੇ ਬੈਠੇ ਸ਼੍ਰੀ ਅੰਬਾਲਾਲ ਪਟੇਲ ਰੂਪੀ ਦੇਹ ਮੰਦਰ ਵਿੱਚ ਕੁਦਰਤੀ ਰੂਪ ਵਿੱਚ, ਅਕ੍ਰਮ ਰੂਪ ਵਿੱਚ, ਕਈ ਜਨਮਾਂ ਤੋਂ ਪ੍ਰਗਟ ਹੋਣ ਲਈ ਵਿਆਕੁਲ 'ਦਾਦਾ ਭਗਵਾਨ' ਪੂਰਣ ਰੂਪ ਵਿੱਚ ਪ੍ਰਗਟ ਹੋਏ | ਅਤੇ ਕੁਦਰਤ ਨੇ ਸਿਰਜਿਆ ਅਧਿਆਤਮ ਦਾ ਅਧਭੁਤ ਅਚੰਭਾ | ਇੱਕ ਹੀ ਘੰਟੇ ਵਿੱਚ ਉਹਨਾਂ ਨੂੰ ਵਿਸ਼ਵ ਦਰਸ਼ਨ ਹੋਇਆ | 'ਮੈਂ ਕੌਣ ? ਭਗਵਾਨ ਕੌਣ ? ਜਗਤ ਕੌਣ ਚਲਾਉਂਦਾ ਹੈ ? ਕਰਮ ਕੀ ਹਨ ? ਮੁਕਤੀ ਕੀ ਹੈ ?' ਆਦਿ ਜਗਤ ਦੇ ਸਾਰੇ ਅਧਿਆਤਮਿਕ ਪ੍ਰਸ਼ਨਾਂ ਦਾ ਸੰਪੂਰਨ ਰਹੱਸ ਪ੍ਰਗਟ ਹੋਇਆ | ਇਸ ਤਰ੍ਹਾਂ ਕੁਦਰਤ ਨੇ ਵਿਸ਼ਵ ਦੇ ਸਾਹਮਣੇ ਇੱਕ ਅਦੁੱਤੀ ਪੂਰਨ ਦਰਸ਼ਨ ਪੇਸ਼ ਕੀਤਾ ਅਤੇ ਉਸਦੇ ਮਾਧਿਅਮ ਬਣੇ ਸ਼੍ਰੀ ਅੰਬਾਲਾਲ ਮੂਲਜੀਭਾਈ ਪਟੇਲ, ਗੁਜਰਾਤ ਦੇ ਚਰੋਤਰ ਖੇਤਰ ਦੇ ਭਾਦਰਣ ਪਿੰਡ ਦੇ ਪਾਟੀਦਾਰ, ਕਾੱਨਟਰੈਕਟ ਦਾ ਵਪਾਰ ਕਰਨ ਵਾਲੇ, ਫਿਰ ਵੀ ਪੂਰੀ ਤਰ੍ਹਾਂ ਵੀਤਰਾਗ ਪੁਰਖ !

'ਵਪਾਰ (ਧੰਧਾ) ਵਿੱਚ ਧਰਮ ਹੋਣਾ ਚਾਹੀਦਾ ਹੈ, ਧਰਮ ਵਿੱਚ ਵਪਾਰ ਨਹੀਂ', ਇਸ ਸਿਧਾਂਤ ਨਾਲ ਉਹਨਾਂ ਨੇ ਪੂਰਾ ਜੀਵਨ ਬਤੀਤ ਕੀਤਾ | ਜੀਵਨ ਵਿੱਚ ਕਦੇ ਵੀ ਉਹਨਾਂ ਨੇ ਕਿਸੇ ਦੇ ਕੋਲੋਂ ਪੈਸਾ ਨਹੀਂ ਲਿਆ, ਸਗੋਂ ਅਪਣੀ ਕਮਾਈ ਨਾਲ ਭਗਤਾਂ ਨੂੰ ਯਾਤਰਾ ਕਰਵਾਉਂਦੇ ਸਨ |

ਉਹਨਾਂ ਨੂੰ ਪ੍ਰਾਪਤ ਹੋਇਆ, ਉਸੇ ਤਰ੍ਹਾਂ ਬਸ ਦੋ ਹੀ ਘੰਟਿਆਂ ਵਿੱਚ ਹੋਰ ਭਗਤਾਂ ਨੂੰ ਵੀ ਉਹ ਆਤਮ ਗਿਆਨ ਦੀ ਪ੍ਰਾਪਤੀ ਕਰਵਾਉਂਦੇ ਸਨ, ਉਹਨਾਂ ਦੇ ਅਧਭੁਤ ਸਿੱਧ ਹੋਏ ਗਿਆਨ ਪ੍ਰਯੋਗ ਨਾਲ | ਉਸਨੂੰ ਅਕਰਮ ਮਾਰਗ ਕਿਹਾ | ਅਕ੍ਰਮ, ਭਾਵ ਬਿਨਾਂ ਕ੍ਰਮ ਦੇ, ਅਤੇ ਕ੍ਰਮ ਭਾਵ ਪੌੜੀਆਂ ਨਾਲ ਉੱਪਰ ਚੜਣਾ | ਅਕ੍ਰਮ ਭਾਵ ਲਿਫਟ ਮਾਰਗ, ਸ਼ਾਰਟ ਕਟ |

ਉਹ ਖੁਦ ਹਰੇਕ ਨੂੰ 'ਦਾਦਾ ਭਗਵਾਨ ਕੌਣ ?' ਦਾ ਰਹੱਸ ਦੱਸਦੇ ਹੋਏ ਕਹਿੰਦੇ ਸਨ ਕਿ "ਇਹ ਜੋ ਤੁਹਾਨੂੰ ਦਿਖਾਈ ਦਿੰਦੇ ਹਨ ਉਹ ਦਾਦਾ ਭਗਵਾਨ ਨਹੀਂ ਹਨ, ਉਹ ਤਾਂ 'ਏ .ਐੱਮ. ਪਟੇਲ' ਹਨ | ਅਸੀਂ ਗਿਆਨੀ ਪੁਰਖ ਹਾਂ ਅਤੇ ਅੰਦਰ ਪ੍ਰਗਟ ਹੋਏ ਹਨ, ਉਹ 'ਦਾਦਾ ਭਗਵਾਨ' ਹਨ | ਦਾਦਾ ਭਗਵਾਨ ਤਾਂ ਚੌਦਾਂ ਲੋਕ ਦੇ ਨਾਥ ਹਨ | ਉਹ ਤੁਹਾਡੇ ਵਿੱਚ ਵੀ ਹਨ, ਸਾਰਿਆਂ ਵਿੱਚ ਹਨ | ਤੁਹਾਡੇ ਵਿੱਚ ਅਵਿਅਕਤ ਰੂਪ ਵਿੱਚ ਹਨ ਅਤੇ 'ਇੱਥੇ' ਸਾਡੇ ਅੰਦਰ ਸੰਪੂਰਨ ਰੂਪ ਵਿੱਚ ਵਿਅਕਤ (ਪ੍ਰਗਟ ) ਹੋਏ ਹਨ | ਦਾਦਾ ਭਗਵਾਨ ਨੂੰ ਮੈਂ ਵੀ ਨਮਸਕਾਰ ਕਰਦਾ ਹਾਂ |"

# ਸੰਪਾਦਕੀ

ਜੀਵਨ ਵਿੱਚ ਹਰ ਇੱਕ ਮੌਕੇ ਤੇ ਅਸੀਂ ਖੁਦ ਹੀ ਸਮਝਦਾਰੀ ਨਾਲ ਸਾਹਮਣੇ ਵਾਲੇ ਨਾਲ ਐਡਜਸਟ ਨਹੀਂ ਹੋਵਾਂਗੇ ਤਾਂ ਭਿਆਨਕ ਟਕਰਾਓ ਹੁੰਦਾ ਹੀ ਰਹੇਗਾ | ਜੀਵਨ ਜ਼ਹਿਰ ਭਰਿਆ ਹੋ ਜਾਵੇਗਾ ਅਤੇ ਆਖ਼ਰ ਵਿੱਚ ਤਾਂ ਜਗਤ ਜ਼ਬਰਦਸਤੀ ਸਾਡੇ ਕੋਲੋਂ ਐਡਜਸਟਮੈਂਟ ਕਰਵਾਏਗਾ ਹੀ | ਇੱਛਾ ਹੋਵੇ ਭਾਵੇਂ ਨਾ ਹੋਵੇ, ਸਾਨੂੰ ਐਡਜਸਟ ਤਾਂ ਹੋਣਾ ਹੀ ਪਏਗਾ, ਤਾਂ ਫਿਰ ਸਮਝਦਾਰੀ ਨਾਲ ਹੀ ਕਿਉਂ ਨਾ ਐਡਜਸਟ ਹੋ ਜਾਈਏ ਕਿ, ਜਿਸ ਨਾਲ ਕਈ ਟਕਰਾਓ ਟਲ ਜਾਣ ਅਤੇ ਸੁੱਖ ਸ਼ਾਂਤੀ ਬਣੀ ਰਹੇ |

ਲਾਇਫ਼ ਇਜ਼ ਨਥਿੰਗ ਬਟ ਐਡਜਸਟਮੈਂਟ (ਜੀਵਨ ਐਡਜਸਟਮੈਂਟ ਤੋਂ ਬਿਨਾਂ ਕੁਝ ਵੀ ਨਹੀਂ) ! ਜਨਮ ਤੋਂ ਮੌਤ ਤੱਕ ਐਡਜਸਟਮੈਂਟ ਲੈਣੇ ਪੈਣਗੇ | ਫੇਰ ਭਾਵੇਂ ਰੋ ਕੇ ਲਵੋ ਜਾਂ ਹੱਸ ਕੇ ! ਪੜ੍ਹਾਈ ਪਸੰਦ ਹੋਵੇ ਜਾਂ ਨਾ ਹੋਵੇ, ਪ੍ਰੰਤੂ ਐਡਜਸਟ ਹੋ ਕੇ ਪੜ੍ਹਨਾ ਤਾਂ ਪਏਗਾ ਹੀ ! ਵਿਆਹ ਦੇ ਮੌਕੇ ਤੇ ਭਾਵੇਂ ਖੁਸ਼ੀ-ਖੁਸ਼ੀ ਕਾਰ-ਵਿਹਾਰ ਕਰੋ ਪ੍ਰੰਤੂ ਵਿਆਹ ਤੋਂ ਪਿੱਛੋਂ ਸਾਰਾ ਜੀਵਨ ਪਤੀ-ਪਤਨੀ ਨੂੰ ਆਪਸ ਵਿੱਚ ਐਡਜਸਟਮੈਂਟ ਲੈਣੇ ਹੀ ਹੋਣਗੇ | ਦੋ ਵੱਖ-ਵੱਖ ਸੁਭਾਵਾਂ (ਪ੍ਰਕ੍ਰਿਤੀਆਂ) ਨੂੰ ਸਾਰਾ ਜੀਵਨ ਨਾਲ ਰਹਿ ਕੇ, ਜਿਹੜਾ ਪੱਲੇ ਪੈ ਗਿਆ ਹੋਵੇ ਉਸ ਨਾਲ ਨਿਭਾਉਣਾ ਹੀ ਪੈਂਦਾ ਹੈ | ਫਿਰ ਇੱਕ ਦੂਜੇ ਨਾਲ ਸਾਰਾ ਜੀਵਨ ਪੂਰੀ ਤਰ੍ਹਾਂ ਐਡਜਸਟ ਹੋ ਕੇ ਰਹਿਣ, ਇਹੋ-ਜਿਹੇ ਭਾਗਾਂ ਵਾਲੇ ਕਿੰਨੇ ਕੁ ਲੋਕ ਹੋਣਗੇ ਇਸ ਕਾਲ ਵਿੱਚ ? ਓਏ, ਰਾਮਚੰਦਰ ਜੀ ਅਤੇ ਸੀਤਾ ਜੀ ਵਿੱਚ ਕਈ ਵਾਰੀਂ ਡਿਸਐਡਜਸਟਮੈਂਟ ਨਹੀਂ ਹੋਏ ਸਨ ? ਸੋਨੇ ਦਾ ਹਿਰਨ, ਅਗਨੀ ਪ੍ਰੀਖਿਆ ਅਤੇ ਗਰਭ-ਅਵਸਥਾ ਵਿੱਚ ਵੀ ਬਨਵਾਸ ? ਉਹਨਾਂ ਨੇ ਕਿਵੇਂ- ਕਿਵੇਂ ਐਡਜਸਟਮੈਂਟ ਲਏ ਹੋਣਗੇ ?

ਕੀ ਮਾਂ-ਪਿਓ ਨੂੰ ਵੀ ਔਲਾਦਾਂ ਦੇ ਨਾਲ ਕਦਮ-ਕਦਮ ਤੇ ਐਡਜਸਟਮੈਂਟ ਨਹੀਂ ਲੈਣੇ ਪੈਂਦੇ ? ਜੇ ਸਮਝਦਾਰੀ ਨਾਲ ਐਡਜਸਟ ਹੋ ਜਾਈਏ ਤਾਂ ਸ਼ਾਂਤੀ ਰਹੇਗੀ ਅਤੇ ਕਰਮ ਨਹੀਂ ਬੰਨ੍ਹਣਗੇ | ਪਰਿਵਾਰ ਵਿੱਚ, ਦੋਸਤਾਂ ਨਾਲ, ਕਾਰੋਬਾਰ ਵਿੱਚ, ਬਾੱਸ ਨਾਲ, ਵਪਾਰੀ ਜਾਂ ਦਲਾਲਾਂ ਨਾਲ, ਤੇਜੀ-ਮੰਦੀ ਦੇ ਹਾਲਾਤ ਵਿੱਚ, ਸਾਰੀਆਂ ਥਾਵਾਂ ਤੇ ਜੇ ਅਸੀਂ ਐਡਜਸਟਮੈਂਟ ਨਹੀਂ ਲਵਾਂਗੇ ਤਾਂ ਕਿੰਨੇ ਸਾਰੇ ਦੁੱਖਾਂ ਦਾ ਢੇਰ ਲੱਗ ਜਾਵੇਗਾ !

ਇਸ ਲਈ 'ਐਡਜਸਟ ਐਵਰੀਵੇਅਰ' ਦੀ 'ਮਾਸਟਰ ਕੀ' ਲੈ ਕੇ ਜਿਹੜਾ ਮਨੁੱਖ ਜੀਵਨ ਬਤੀਤ ਕਰੇਗਾ, ਉਸਦੇ ਜੀਵਨ ਦਾ ਤਾਲਾ ਨਾ ਖੁੱਲੇ, ਇੰਝ ਨਹੀਂ ਹੋਵੇਗਾ | ਗਿਆਨੀ ਪੁਰਖ ਪਰਮ ਪੂਜਨੀਕ ਦਾਦਾ ਸ੍ਰੀ ਦਾ ਸੋਨੇ ਵਰਗਾ ਮੰਤਰ (ਸੂਤਰ) 'ਐਡਜਸਟ ਐਵਰੀਵੇਅਰ' ਜੀਵਨ ਵਿੱਚ ਧਾਰ ਲਈਏ ਤਾਂ ਸੰਸਾਰ ਸੁੱਖੀ ਹੋ ਜਾਵੇ !

**- ਡਾ. ਨੀਰੂ ਭੈਣ ਅਮੀਨ**

# ਐਡਜਸਟ ਐਵਰੀਵੇਅਰ

## ਪਚਾਓ ਇੱਕ ਹੀ ਸ਼ਬਦ

**ਪ੍ਰਸ਼ਨ ਕਰਤਾ** : ਹੁਣ ਤਾਂ ਜੀਵਨ ਵਿੱਚ ਸ਼ਾਂਤੀ ਦਾ ਸਰਲ ਮਾਰਗ ਚਾਹੁੰਦੇ ਹਾਂ।

**ਦਾਦਾ ਸ਼੍ਰੀ :** ਇੱਕ ਹੀ ਸ਼ਬਦ ਜੀਵਨ ਵਿੱਚ ਧਾਰ ਲਵੋ, ਚੰਗੀ ਤਰ੍ਹਾਂ, ਇਗਜ਼ੇਕਟ ?

**ਪ੍ਰਸ਼ਨ ਕਰਤਾ** : ਇਗਜ਼ੇਕਟ, ਹਾਂ।

**ਦਾਦਾ ਸ਼੍ਰੀ** : 'ਐਡਜਸਟ ਐਵਰੀਵੇਅਰ' ਏਨਾ ਹੀ ਸ਼ਬਦ ਜੇ ਤੁਸੀਂ ਜੀਵਨ ਵਿੱਚ ਧਾਰ ਲਵੋ ਤਾਂ ਬਹੁਤ ਹੈ। ਤੁਹਾਨੂੰ ਸ਼ਾਂਤੀ ਖੁਦ-ਬ-ਖੁਦ ਪ੍ਰਾਪਤ ਹੋਵੇਗੀ। ਸ਼ੁਰੂ ਵਿੱਚ ਛੇ ਮਹੀਨਿਆਂ ਤੱਕ ਰੁਕਾਵਟਾਂ ਆਉਣਗੀਆਂ, ਬਾਅਦ ਵਿੱਚ ਆਪਣੇ ਆਪ ਹੀ ਸ਼ਾਂਤੀ ਹੋ ਜਾਵੇਗੀ। ਪਹਿਲੇ ਛੇ ਮਹੀਨਿਆਂ ਤੱਕ ਪਿਛਲੇ ਰਿਐਕਸ਼ਨ ਆਉਣਗੇ, ਦੇਰ ਨਾਲ ਸ਼ੁਰੂ ਕਰਨ ਦੇ ਕਾਰਣ। ਇਸ ਲਈ 'ਐਡਜਸਟ ਐਵਰੀਵੇਅਰ' ! ਇਸ ਕਲਯੁੱਗ ਦੇ ਇਹੋ-ਜਿਹੇ ਡਰਾਉਣੇ ਕਾਲ ਵਿੱਚ ਜੇ ਐਡਜਸਟ ਨਾ ਹੋਏ, ਤਾਂ ਖਤਮ ਹੋ ਜਾਓਗੇ।

ਸੰਸਾਰ ਵਿੱਚ ਹੋਰ ਕੁਛ ਨਾ ਆਏ ਤਾਂ ਹਰਜ਼ ਨਹੀਂ ਪਰ ਐਡਜਸਟ ਹੋਣਾ ਤਾਂ ਆਉਣਾ ਹੀ ਚਾਹੀਦਾ ਹੈ। ਸਾਹਮਣੇ ਵਾਲਾ 'ਡਿਸਐਡਜਸਟ' (ਪ੍ਰਤੀਕੂਲ) ਹੁੰਦਾ ਰਹੇ ਪਰ ਤੁਸੀਂ ਐਡਜਸਟ ਹੁੰਦੇ ਰਹੇ ਤਾਂ ਸੰਸਾਰ-ਸਾਗਰ ਤੈਰ ਕੇ ਪਾਰ ਉਤਰ ਜਾਓਗੇ। ਜਿਸਨੂੰ ਦੂਜਿਆਂ ਨਾਲ ਅਨੁਕੂਲ ਹੋਣਾ ਆ ਗਿਆ, ਉਸਨੂੰ ਕੋਈ ਦੁੱਖ ਨਹੀਂ ਰਹੇਗਾ।' ਐਡਜਸਟ ਐਵਰੀਵੇਅਰ' ! ਹਰੇਕ ਦੇ ਨਾਲ ਐਡਜਸਟਮੈਂਟ ਹੋਣਾ ਇਹੀ ਸਭ ਤੋਂ ਵੱਡਾ ਧਰਮ ਹੈ। ਇਸ ਕਾਲ ਵਿੱਚ ਤਾਂ ਸਾਰਿਆਂ ਦੀਆਂ ਪ੍ਰਕ੍ਰਿਤੀਆਂ (ਸੁਭਾਅ) ਵੱਖੋ-ਵੱਖਰੀਆਂ ਹੁੰਦੀਆਂ ਹਨ, ਇਸ ਲਈ ਐਡਜਸਟ ਹੋਏ ਬਿਨਾਂ ਕਿਵੇਂ ਚੱਲੇਗਾ ?

## ਬਖੇੜਾ ਨਾ ਕਰੋ, ਐਡਜਸਟ ਹੋ ਜਾਓ

ਸੰਸਾਰ ਦਾ ਅਰਥ ਹੀ ਸਮਸਰਣ ਮਾਰਗ। ਇਸ ਲਈ ਲਗਾਤਾਰ ਬਦਲਾਵ ਹੁੰਦਾ ਹੀ ਰਹਿੰਦਾ ਹੈ। ਪ੍ਰੰਤੂ ਇਹ ਬਜ਼ੁਰਗ ਪੁਰਾਣੇ ਜ਼ਮਾਨੇ ਨਾਲ ਹੀ ਚਿਪਕੇ ਰਹਿੰਦੇ ਹਨ।

ਓਏ, ਜ਼ਮਾਨੇ ਦੇ ਨਾਲ ਚੱਲ, ਨਹੀਂ ਤਾਂ ਮਾਰ ਖਾ ਕੇ ਮਰ ਜਾਵੇਂਗਾ ! ਜ਼ਮਾਨੇ ਦੇ ਨਾਲ ਐਡਜਸਟਮੈਂਟ ਕਰਨਾ ਪਊਗਾ | ਮੇਰਾ ਤਾਂ ਚੋਰ ਦੇ ਨਾਲ, ਜੇਬਕਤਰੇ ਦੇ ਨਾਲ, ਸਾਰਿਆਂ ਨਾਲ ਐਡਜਸਟਮੈਂਟ ਹੁੰਦਾ ਹੀ ਹੈ | ਜੇ ਅਸੀਂ ਚੋਰ ਨਾਲ ਗੱਲ ਕਰੀਏ ਤਾਂ ਉਸਨੂੰ ਵੀ ਲੱਗੇ ਕਿ ਇਹ ਦਿਆਲੂ ਹਨ | ਅਸੀਂ ਚੋਰ ਨੂੰ 'ਤੂੰ ਗਲਤ ਹੈਂ' ਏਦਾਂ ਨਹੀਂ ਕਹਾਂਗੇ | ਕਿਉਂਕਿ ਉਹੀ ਉਸਦਾ 'ਵਿਊ ਪੁਆਇੰਟ' (ਨਜ਼ਰਿਆ) ਹੈ | ਪ੍ਰੰਤੂ ਲੋਕ ਉਸਨੂੰ 'ਨਾਲਾਇਕ' ਕਹਿ ਕੇ ਗਾਲ੍ਹਾਂ ਕੱਢਦੇ ਹਨ | ਕੀ ਇਹ ਵਕੀਲ ਝੂਠੇ ਨਹੀਂ ਹਨ ?' ਬਿਲਕੁਲ ਝੂਠਾ ਕੇਸ ਜਿਤਵਾ ਦੇਵਾਂਗੇ' ਇੰਝ ਕਹਿਣ, ਕੀ ਉਹ ਠੱਗ ਨਹੀਂ ਕਹਾਉਣਗੇ ? ਚੋਰ ਨੂੰ 'ਲੁੱਚਾ' ਕਹਿਣ ਅਤੇ ਇਹ ਬਿਲਕੁਲ ਝੂਠੇ ਕੇਸ ਨੂੰ 'ਸੱਚਾ' ਕਹਿਣ, ਉਹਨਾਂ ਦਾ ਸੰਸਾਰ ਵਿੱਚ ਵਿਸ਼ਵਾਸ ਕਿਵੇਂ ਕਰ ਸਕਦੇ ਹਾਂ ? ਫਿਰ ਵੀ ਉਹਨਾਂ ਦਾ ਵੀ ਚੱਲਦਾ ਹੈ ਨਾ ? ਕਿਸੇ ਨੂੰ ਵੀ ਅਸੀਂ ਝੂਠਾ ਨਹੀਂ ਕਹਿੰਦੇ | ਉਹ ਆਪਣੇ 'ਵਿਊ ਪੁਆਇੰਟ' (ਨਜ਼ਰਿਆ) ਨਾਲ ਕਰੈਕਟ (ਸਹੀ) ਹੀ ਹਨ | ਪ੍ਰੰਤੂ ਉਸਨੂੰ ਸਹੀ ਗੱਲ ਸਮਝਾਈਏ ਕਿ ਇਹ ਜੋ ਤੂੰ ਚੋਰੀ ਕਰਦਾ ਹੈਂ, ਉਸਦਾ ਫਲ ਤੈਨੂੰ ਕੀ ਮਿਲੇਗਾ

ਇਹ ਬਜ਼ੁਰਗ ਘਰ ਵੜਨ ਤੇ ਕਹਿਣਗੇ, 'ਇਹ ਲੋਹੇ ਦੀ ਅਲਮਾਰੀ ? ਇਹ ਰੇਡੀਓ ? ਇਹ ਇਸ ਤਰ੍ਹਾਂ ਕਿਉਂ ? ਉਸ ਤਰ੍ਹਾਂ ਕਿਉਂ ?' ਇੰਝ ਦਾ ਬਖੇੜਾ ਕਰਦੇ ਹਨ | ਓਏ, ਕਿਸੇ ਜਵਾਨ ਨਾਲ ਦੋਸਤੀ ਕਰ ਲੈ | ਇਹ ਤਾਂ ਜੁੱਗ ਬਦਲਦਾ ਹੀ ਰਹੇਗਾ | ਇਸ ਤੋਂ ਬਿਨਾਂ ਇਹ ਜਿਉਣ ਕਿਵੇਂ ? ਕੁਝ ਨਵਾਂ ਦੇਖਿਆ ਕਿ ਮੋਹ ਹੋਵੇਗਾ | ਨਵਾਂ ਨਹੀਂ ਹੋਵੇਗਾ ਤਾਂ ਜੀਵਾਂਗੇ ਕਿਸ ਤਰ੍ਹਾਂ ? ਇਹੋ ਜਿਹਾ ਨਵੀਨ ਤਾਂ ਅਨੰਤ ਵਾਰੀ ਆਇਆ ਅਤੇ ਗਿਆ, ਉਸ ਵਿੱਚ ਤੁਹਾਨੂੰ ਬਖੇੜਾ ਨਹੀਂ ਕਰਨਾ ਚਾਹੀਦਾ | ਤੁਹਾਨੂੰ ਅਨੁਕੂਲ ਨਹੀਂ ਤਾਂ ਤੁਸੀਂ ਨਾ ਕਰੋ | ਇਹ ਆਈਸਕ੍ਰੀਮ ਸਾਨੂੰ ਨਹੀਂ ਕਹਿੰਦੀ ਕਿ ਮੇਰੇ ਤੋਂ ਦੂਰ ਰਹੋ | ਤੁਸੀਂ ਨਹੀਂ ਖਾਣੀ ਤਾਂ ਨਾ ਖਾਓ | ਪਰ ਇਹ ਬਜ਼ੁਰਗ ਤਾਂ ਉਸ ਉੱਤੇ ਚਿੜਦੇ ਰਹਿਣਗੇ | ਇਹ ਮਤਭੇਦ ਤਾਂ ਜੁੱਗ ਪਰਿਵਰਤਨ ਦੇ ਹਨ | ਇਹ ਬੱਚੇ ਤਾਂ ਜ਼ਮਾਨੇ ਦੇ ਨਾਲ ਚੱਲਣਗੇ | ਮੋਹ, ਅਰਥਾਤ ਨਵਾਂ-ਨਵਾਂ ਪੈਦਾ ਹੁੰਦਾ ਹੈ ਅਤੇ ਨਵਾਂ-ਨਵਾਂ ਹੀ ਦਿੱਖਦਾ ਹੈ | ਅਸੀਂ ਬਚਪਨ ਵਿੱਚ ਹੀ ਬੁੱਧੀ ਨਾਲ ਸੋਚ ਰੱਖਿਆ ਸੀ ਕਿ ਇਹ ਸੰਸਾਰ ਪੁੱਠਾ ਹੋ ਰਿਹਾ ਹੈ ਜਾਂ ਸਿੱਧਾ ਹੋ ਰਿਹਾ ਹੈ ਅਤੇ ਇਹ ਵੀ ਸਮਝ ਲਿਆ ਸੀ ਕਿ ਕਿਸੇ ਵਿੱਚ ਸ਼ਕਤੀ ਹੀ ਨਹੀਂ ਹੈ, ਇਸ ਸੰਸਾਰ ਨੂੰ ਬਦਲਣ

ਦੀ | ਫਿਰ ਵੀ ਅਸੀਂ ਕੀ ਕਹਿੰਦੇ ਹਾਂ ਕਿ ਜ਼ਮਾਨੇ ਦੇ ਨਾਲ ਐਡਜਸਟ ਹੋ ਜਾਈਏ | ਮੁੰਡਾ ਨਵੀਂ ਟੋਪੀ ਪਾ ਕੇ ਆਵੇ, ਤਾਂ ਉਸਨੂੰ ਏਦਾਂ ਨਹੀਂ ਕਹਿਣਾ ਚਾਹੀਦਾ ਕਿ ਇਹੋ ਜਿਹੀ ਕਿੱਥੋਂ ਲੈ ਕੇ ਆਇਆ ? ਉਸਦੇ ਬਜਾਇ ਐਡਜਸਟ ਹੋ ਕੇ ਪੁੱਛੋ ਕਿ, ਏਨੀ ਸੋਹਣੀ ਟੋਪੀ ਕਿੱਥੋਂ ਲੈ ਕੇ ਆਇਆ ? ਕਿੰਨੇ ਦੀ ਲਿਆਇਆਂ ? ਬਹੁਤ ਸਸਤੀ ਮਿਲ ਗਈ ? ਇਸ ਤਰ੍ਹਾਂ ਐਡਜਸਟ ਹੋ ਜਾਉ |

ਸਾਡਾ ਧਰਮ ਕੀ ਕਹਿੰਦਾ ਹੈ ਕਿ ਅਸੁਵਿਧਾ ਵਿੱਚ ਸੁਵਿਧਾ ਦੇਖੋ | ਰਾਤ ਨੂੰ ਮੈਨੂੰ ਵਿਚਾਰ ਆਇਆ ਕਿ, 'ਇਹ ਚੱਦਰ ਮੈਲੀ ਹੈ |' ਪਰ ਫਿਰ ਐਡਜਸਟਮੈਂਟ ਲੈ ਲਿਆ ਤਾਂ ਫਿਰ ਏਨੀ ਮੁਲਾਇਮ ਮਹਿਸੂਸ ਹੋਈ ਕਿ ਗੱਲ ਹੀ ਨਾ ਪੁੱਛੋ | ਪੰਚਇੰਦਰੀ ਗਿਆਨ ਅਸੁਵਿਧਾ ਵਿਖਾਵੇ ਤਾਂ ਆਤਮ ਗਿਆਨ ਸੁਵਿਧਾ ਵਿਖਾਵੇ | ਇਸ ਲਈ ਆਤਮਾ ਵਿੱਚ ਹੀ ਰਹੀਏ |

## ਦੁਰਗੰਧ (ਬਦਬੋ) ਨਾਲ ਐਡਜਸਟਮੈਂਟ

ਜੇ ਬਾਂਦਰਾ ਦੀ ਖਾੜੀ (ਜਗ੍ਹਾ ਦਾ ਨਾਮ) ਵਿੱਚੋਂ ਬਦਬੋ ਆਵੇ, ਤਾਂ ਉਸਦੇ ਨਾਲ ਕੀ ਲੜਨ ਜਾਓਗੇ ? ਇਸ ਤਰ੍ਹਾਂ ਇਹ ਮਨੁੱਖ ਵੀ ਬਦਬੋ ਫੈਲਾਉਂਦੇ ਹਨ, ਤਾਂ ਕੀ ਅਸੀਂ ਉਹਨਾਂ ਨੂੰ ਕੁਝ ਕਹਿਣ ਜਾਈਏ ? ਬਦਬੋ ਫੈਲਾਉਣ ਉਹ ਸਾਰੀਆਂ ਖਾੜੀਆਂ ਕਹਾਉਣ ਅਤੇ ਸੁਗੰਧ ਫੈਲਾਉਣ ਉਹ ਬਾਗ ਕਹਾਉਣ | ਜਿਸ-ਜਿਸ ਦੇ ਕੋਲੋਂ ਬਦਬੋ ਆਉਂਦੀ ਹੈ, ਉਹ ਸਾਰੇ ਕਹਿੰਦੇ ਹਨ ਕਿ 'ਤੁਸੀਂ ਸਾਡੇ ਨਾਲ ਵੀਤਰਾਗ ਰਹੋ |'

ਇਹ ਤਾਂ ਚੰਗਾ-ਮਾੜਾ ਕਹਿਣ ਨਾਲ ਉਹ ਸਾਨੂੰ ਸਤਾਉਂਦੇ ਹਨ | ਸਾਨੂੰ ਤਾਂ ਦੋਹਾਂ ਨੂੰ ਬਰਾਬਰ ਕਰ ਦੇਣਾ ਹੈ | ਇਸਨੂੰ 'ਚੰਗਾ' ਕਿਹਾ, ਇਸ ਲਈ ਉਹ 'ਮਾੜਾ' ਹੋਇਆ | ਇਸੇ ਕਾਰਨ ਉਹ ਸਤਾਉਂਦਾ ਹੈ | ਪਰ ਦੋਹਾਂ ਦਾ 'ਮਿਕਸਚਰ' ਕਰ ਦੇਈਏ, ਤਾਂ ਫਿਰ ਅਸਰ ਨਹੀਂ ਰਹਿੰਦਾ ਹੈ |' 'ਐਡਜਸਟ ਐਵਰੀਵੇਅਰ' ਦੀ ਅਸੀਂ ਖੋਜ਼ ਕੀਤੀ ਹੈ | ਕੋਈ ਸੱਚ ਬੋਲ ਰਿਹਾ ਹੋਵੇ ਤਾਂ ਉਸਦੇ ਨਾਲ ਵੀ ਅਤੇ ਕੋਈ ਝੂਠ ਬੋਲ ਰਿਹਾ ਹੋਵੇ ਉਸਦੇ ਨਾਲ ਵੀ 'ਐਡਜਸਟ' ਹੋ ਜਾਓ | ਸਾਨੂੰ ਕੋਈ ਕਹੇ ਕਿ 'ਤੁਹਾਡੇ ਵਿੱਚ ਅਕਲ ਨਹੀਂ ਹੈ |' ਉਦੋਂ ਅਸੀਂ ਤੁਰੰਤ ਉਸਦੇ ਨਾਲ 'ਐਡਜਸਟ' ਹੋ ਕੇ ਕਹੀਏ ਕਿ, (ਮੇਰੇ ਵਿੱਚ) ਉਹ ਤਾਂ ਪਹਿਲਾਂ ਤੋਂ ਹੀ ਨਹੀਂ ਸੀ | ਅੱਜ ਤੂੰ ਕਿੱਥੋਂ ਲੱਭਣ ਆਇਆ ? ਤੈਨੂੰ ਤਾਂ ਅੱਜ ਪਤਾ ਲੱਗਾ ਹੈ, ਪਰ ਮੈਂ

ਤਾਂ ਬਚਪਨ ਤੋਂ ਹੀ ਜਾਣਦਾ ਹਾਂ |' ਇਸ ਤਰ੍ਹਾਂ ਕਹੋ ਤਾਂ ਝੰਝਟ ਮੁੱਕੇ ਨਾ ? ਫਿਰ ਉਹ ਸਾਡੇ ਕੋਲ ਅਕਲ ਲੱਭਣ ਨਹੀਂ ਆਏਗਾ | ਇੰਝ ਨਾ ਕਰੀਏ ਤਾਂ 'ਆਪਣੇ ਘਰ' (ਮੋਕਸ਼) ਕਦੋਂ ਪਹੁੰਚਾਂਗੇ?

## ਪਤਨੀ ਦੇ ਨਾਲ ਐਡਜਸਟਮੈਂਟ

**ਪ੍ਰਸ਼ਨ ਕਰਤਾ** : 'ਐਡਜਸਟ' ਕਿਵੇਂ ਹੋਣਾ ਚਾਹੀਦਾ ਹੈ, ਇਹ ਜ਼ਰਾ ਸਮਝਾਓ |

**ਦਾਦਾ ਸ਼੍ਰੀ :** ਸਾਨੂੰ ਕਿਸੇ ਕਾਰਨ ਕਰਕੇ ਦੇਰ ਹੋ ਗਈ, ਤਾਂ ਪਤਨੀ ਕੁਝ ਪੁੱਠਾ-ਸਿੱਧਾ ਬੋਲਣ ਲੱਗੇ ਕਿ, "ਐਨੀ ਦੇਰ ਨਾਲ ਆਉਂਦੇ ਹੋ ? ਮੈਥੋਂ ਇਹ ਸਹਿਣ ਨਹੀਂ ਹੋਵੇਗਾ ਅਤੇ ਏਦਾਂ ਨਹੀਂ ਚੱਲੇਗਾ |" ਉਸਦਾ ਦਿਮਾਗ ਘੁੰਮ ਜਾਵੇ | ਤਦ ਅਸੀਂ ਕਹੀਏ ਕਿ, 'ਹਾਂ, ਤੇਰੀ ਗੱਲ ਸਹੀ ਹੈ, ਤੂੰ ਕਹੇ ਤਾਂ ਵਾਪਸ ਚਲਾ ਜਾਵਾਂ, ਅਤੇ ਕਹੇ ਤਾਂ ਅੰਦਰ ਆ ਕੇ ਬੈਠਾਂ |' ਤਦ ਉਹ ਕਹੇ, 'ਨਹੀਂ, ਵਾਪਸ ਨਹੀਂ ਜਾਣਾ | ਸੌਂ ਜਾਵੋ ਚੁੱਪ-ਚਾਪ | ਪ੍ਰੰਤੂ ਫਿਰ ਪੁੱਛੋ, ਜੇ ਤੂੰ ਕਹੇ ਤਾਂ ਖਾ ਲਵਾਂ ਨਹੀਂ ਤਾਂ ਮੈਂ ਸੌਂ ਜਾਂਦਾ ਹਾਂ | ਤਾਂ ਉਹ ਕਹੇ, 'ਨਹੀਂ, ਖਾ ਲਵੋ |' ਤਦ ਸਾਨੂੰ ਉਸਦਾ ਕਹਿਣਾ ਮੰਨ ਕੇ ਖਾ ਲੈਣਾ ਚਾਹੀਦਾ ਹੈ | ਭਾਵ 'ਐਡਜਸਟ' ਹੋ ਗਏ | ਫਿਰ ਸਵੇਰੇ ਫਸਟ ਕਲਾਸ ਚਾਹ ਦੇਵੇ ਅਤੇ ਜੇ ਉਸਨੂੰ ਧਮਕਾਇਆ ਤਾਂ ਫਿਰ ਚਾਹ ਦਾ ਕੱਪ ਮੂੰਹ ਫੁਲਾ ਕੇ ਦੇਵੇਗੀ ਅਤੇ ਤਿੰਨ ਦਿਨ ਤੱਕ ਜਾਰੀ ਰਹੇਗਾ ਇਹੀ ਸਿਲਸਿਲਾ |

## ਖਾਓ ਖਿਚੜੀ, ਜਾਂ ਹੋਟਲ ਦਾ ਪਿਜ਼ਾ ?

ਐਡਜਸਟ ਹੋਣਾ ਨਹੀਂ ਆਇਆ ਤਾਂ ਕੀ ਕਰੋਗੇ ? ਲੋਕ ਵਾਈਫ ਦੇ ਨਾਲ ਝਗੜਾ ਕਰਦੇ ਹਨ ਨਾ ?

**ਪ੍ਰਸ਼ਨ ਕਰਤਾ** : ਹਾਂ |

**ਦਾਦਾ ਸ਼੍ਰੀ :** ਏਦਾਂ ? ! ਕੀ ਬਟਵਾਰੇ ਦੇ ਲਈ ? ਵਾਈਫ ਦੇ ਨਾਲ ਕੀ ਵੰਡਣਾ ਹੈ ? ਮਲਕੀਅਤ ਤਾਂ ਸਾਂਝੇਦਾਰੀ ਵਿੱਚ ਹੈ |

**ਪ੍ਰਸ਼ਨ ਕਰਤਾ** : ਪਤੀ ਦਾ ਗੁਲਾਬਜਾਮਣ ਖਾਣ ਦਾ ਦਿਲ ਕਰਦਾ ਹੋਵੇ ਅਤੇ ਪਤਨੀ ਖਿਚੜੀ ਬਣਾਵੇ, ਤਾਂ ਫਿਰ ਝਗੜਾ ਹੁੰਦਾ ਹੈ |

**ਦਾਦਾ ਸ਼੍ਰੀ :** ਝਗੜਾ ਕਰਨ ਤੋਂ ਬਾਅਦ ਕੀ ਉਹ ਗੁਲਾਬਜਾਮਣ ਬਣਾਏਗੀ ? ਨਹੀਂ ! ਬਾਅਦ ਵਿੱਚ ਵੀ ਖਿਚੜੀ ਹੀ ਖਾਣੀ ਪਵੇਗੀ !

**ਪ੍ਰਸ਼ਨ ਕਰਤਾ** : ਫਿਰ ਹੋਟਲ ਤੋਂ ਪਿਜ਼ਾ ਮੰਗਾਵਾਂਗੇ !

**ਦਾਦਾ ਸ਼੍ਰੀ :** ਏਦਾਂ ? ! ਅਰਥਾਤ ਇਹ ਵੀ ਗਿਆ ਅਤੇ ਉਹ ਵੀ ਗਿਆ | ਪਿਜ਼ਾ ਆ ਗਿਆ, ਨਹੀਂ ? ! ਪਰ ਸਾਡੇ ਗੁਲਾਬਜਾਮਣ ਤਾਂ ਗਏ ਨਾ ? ਉਸਦੀ ਬਜਾਏ ਜੇ ਤੁਸੀਂ ਵਾਈਫ ਨੂੰ ਕਿਹਾ ਹੋਵੇ ਕਿ, 'ਤੈਨੂੰ ਜੋ ਚੰਗਾ ਲੱਗੇ ਉਹੀ ਬਣਾਓ |' ਉਸਨੂੰ ਵੀ ਕਿਸੇ ਦਿਨ (ਮਨਪਸੰਦ ਖਿਲਾਉਣ ਦਾ) ਭਾਵ ਤਾਂ ਹੋਵੇਗਾ ਨਾ | ਉਹ ਖਾਣਾ ਨਹੀਂ ਖਾਏਗੀ ? ਉਦੋਂ ਤੁਸੀਂ ਕਹੋ, 'ਤੈਨੂੰ ਜੋ ਚੰਗਾ ਲੱਗੇ ਉਹੀ ਬਣਾਓ |' ਉਦੋਂ ਉਹ ਕਹੇਗੀ, 'ਨਹੀਂ, ਤੁਹਾਨੂੰ ਜੋ ਚੰਗਾ ਲੱਗੇ ਉਹੀ ਬਣਾਉਣਾ ਹੈ |' ਉਦੋਂ ਤੁਸੀਂ ਕਹਿਣਾ ਕਿ, 'ਗੁਲਾਬਜਾਮਣ ਬਣਾਓ |' ਜੇ ਤੁਸੀਂ ਪਹਿਲਾਂ ਤੋਂ ਹੀ ਗੁਲਾਬਜਾਮਣ ਬਣਾਉਣ ਲਈ ਕਿਹਾ ਤਾਂ ਉਹ ਪੁੱਠਾ ਬੋਲੇਗੀ, 'ਨਹੀਂ, ਮੈਂ ਤਾਂ ਖਿਚੜੀ ਬਣਾਉਂਗੀ |'

**ਪ੍ਰਸ਼ਨ ਕਰਤਾ** : ਇਸ ਤਰ੍ਹਾਂ ਦੇ ਮਤਭੇਦ ਮਿਟਾਉਣ ਲਈ ਤੁਸੀਂ ਕਿਹੜਾ ਰਾਹ ਦੱਸਦੇ ਹੋ ?

**ਦਾਦਾ ਸ਼੍ਰੀ :** ਮੈਂ ਤਾਂ ਇਹ ਰਾਹ ਵਿਖਾਉਂਦਾ ਹਾਂ ਕਿ 'ਐਡਜਸਟ ਐਵਰੀਵੇਅਰ' | ਉਹ ਕਹੇ ਕਿ, 'ਖਿਚੜੀ ਬਣਾਉਣੀ ਹੈ, 'ਤਾਂ ਤੁਸੀਂ 'ਐਡਜਸਟ' ਹੋ ਜਾਓ | ਅਤੇ ਤੁਸੀਂ ਕਿਹਾ ਕਿ, 'ਨਹੀਂ, ਅਜੇ ਸਾਨੂੰ ਬਾਹਰ ਜਾਣਾ ਹੈ, ਸਤਿਸੰਗ ਵਿੱਚ ਜਾਣਾ ਹੈ,' ਤਾਂ ਉਸਨੂੰ 'ਐਡਜਸਟ' ਹੋ ਜਾਣਾ ਚਾਹੀਦਾ ਹੈ | ਜਿਹੜਾ ਪਹਿਲਾਂ ਬੋਲੇ, ਉਸਦੇ ਨਾਲ 'ਐਡਜਸਟ' ਹੋ ਜਾਓ |

**ਪ੍ਰਸ਼ਨ ਕਰਤਾ** : ਫਿਰ ਤਾਂ ਪਹਿਲਾਂ ਬੋਲਣ ਲਈ ਝਗੜੇ ਹੋਣਗੇ |

**ਦਾਦਾ ਸ਼੍ਰੀ :** ਹਾਂ, ਇੰਝ ਹੀ ਕਰਨਾ | ਇਸੇ ਤਰ੍ਹਾਂ ਕਰਨਾ ਪਰ ਉਸ ਦੇ ਨਾਲ 'ਐਡਜਸਟ' ਹੋ ਜਾਣਾ | ਕਿਉਂਕਿ ਤੁਹਾਡੇ ਹੱਥ ਵਿੱਚ ਸੱਤਾ ਨਹੀਂ ਹੈ | ਉਹ ਸੱਤਾ ਕਿਸਦੇ ਹੱਥ ਵਿੱਚ ਹੈ, ਇਹ ਮੈਂ ਜਾਣਦਾ ਹਾਂ | ਇਸ ਲਈ ਇਸ ਵਿੱਚ 'ਐਡਜਸਟ' ਹੋ ਜਾਣ ਵਿੱਚ ਤੁਹਾਨੂੰ ਕੋਈ ਹਰਜ਼ ਹੈ ਭਰਾਵਾ ?

**ਪ੍ਰਸ਼ਨ ਕਰਤਾ** : ਨਹੀਂ, ਬਿਲਕੁਲ ਵੀ ਨਹੀਂ |

**ਦਾਦਾ ਸ਼੍ਰੀ :** ਭੈਣ ਜੀ, ਤੁਹਾਨੂੰ ਹਰਜ਼ ਹੈ ?

**ਪ੍ਰਸ਼ਨ ਕਰਤਾ** : ਨਹੀਂ |

**ਦਾਦਾ ਸ਼੍ਰੀ :** ਤਾਂ ਫਿਰ ਉਸ ਨੂੰ ਹੱਲ ਕਰ ਦਿਓ ਨਾ ! 'ਐਡਜਸਟ ਐਵਰੀਵੇਅਰ' ਇਸ ਵਿੱਚ ਕੋਈ ਹਰਜ਼ ਹੈ ?

**ਪ੍ਰਸ਼ਨ ਕਰਤਾ** : ਨਹੀਂ, ਬਿਲਕੁਲ ਵੀ ਨਹੀਂ |

**ਦਾਦਾ ਸ਼੍ਰੀ :** ਜੇ ਉਹ ਪਹਿਲਾਂ ਕਹੇ ਕਿ, ਅੱਜ ਪਿਆਜ਼ ਦੇ ਪਕੌੜੇ, ਲੱਡੂ, ਸਬਜ਼ੀ, ਸਾਰਾ ਕੁਝ ਬਣਾਓ, ਤਾਂ ਅਸੀਂ 'ਐਡਜਸਟ' ਹੋ ਜਾਈਏ ਅਤੇ ਤੁਸੀਂ ਕਹੋ ਕਿ ਅੱਜ ਜਲਦੀ ਸੌਂ ਜਾਣਾ ਹੈ ਤਾਂ ਉਹਨਾਂ ਨੂੰ 'ਐਡਜਸਟ' ਹੋ ਜਾਣਾ ਚਾਹੀਦਾ ਹੈ | (ਪਤੀ ਨੂੰ) ਉਹਨਾਂ ਨੂੰ ਕਿਸੇ ਦੋਸਤ ਦੇ ਕੋਲ ਜਾਣਾ ਹੋਵੇ, ਤਦ ਵੀ ਮੁਲਤਵੀ ਕਰਕੇ ਸੌਂ ਜਾਣਾ | ਕਿਉਂਕਿ ਦੋਸਤ ਦੇ ਨਾਲ ਝੰਝਟ ਹੋਵੇਗਾ ਤਾਂ ਦੇਖਿਆ ਜਾਵੇਗਾ, ਪ੍ਰੰਤੂ ਇੱਥੇ ਘਰ ਵਿੱਚ ਨਾ ਹੋਣ ਦਿਓ | ਦੋਸਤ ਦੇ ਨਾਲ ਚੰਗਾ ਰੱਖਣ ਲਈ ਘਰ ਵਿੱਚ ਝੰਝਟ ਕਰੀਏ, ਏਦਾਂ ਨਹੀਂ ਹੋਣਾ ਚਾਹੀਦਾ | ਭਾਵ ਉਹ ਪਹਿਲਾਂ ਬੋਲੇ ਤਾਂ ਤੁਹਾਨੂੰ ਐਡਜਸਟ ਹੋ ਜਾਣਾ ਹੈ |

**ਪ੍ਰਸ਼ਨ ਕਰਤਾ** : ਪਰ ਉਹਨਾਂ ਨੂੰ ਵੀ ਅੱਠ ਵਜੇ ਕਿਤੇ ਮੀਟਿੰਗ ਵਿੱਚ ਜਾਣਾ ਹੋਵੇ ਅਤੇ ਪਤਨੀ ਕਹੇ ਕਿ, 'ਹੁਣ ਸੌਂ ਜਾਓ, ਤਾਂ ਫਿਰ ਉਹ ਕੀ ਕਰੇ ?'

**ਦਾਦਾ ਸ਼੍ਰੀ :** ਇਹੋ ਜਿਹੀਆਂ ਕਲਪਨਾਵਾਂ ਨਹੀਂ ਕਰਨੀਆਂ ਹਨ | ਕੁਦਰਤ ਦਾ ਨਿਯਮ ਇਸ ਤਰ੍ਹਾਂ ਦਾ ਹੈ ਕਿ, 'ਵੇਅਰ ਦੇਅਰ ਇਜ਼ ਵਿਲ, ਦੇਅਰ ਇਜ਼ ਏ ਵੇਇ' (ਜਿੱਥੇ ਚਾਹ ਉੱਥੇ ਰਾਹ !), ਕਲਪਨਾ ਕਰੋਗੇ ਤਾਂ ਵਿਗੜੇਗਾ ਹੀ | ਉਸ ਦਿਨ ਉਹ ਹੀ ਕਹੇਗੀ ਕਿ 'ਤੁਸੀਂ ਜਲਦੀ ਜਾਓ, ਜਲਦੀ ਜਾਓ' ਖੁਦ ਗੈਰੇਜ਼ ਤੱਕ ਛੱਡਣ ਆਏਗੀ, ਕਲਪਨਾ ਕਰਨ ਨਾਲ ਸਭ ਵਿਗੜਦਾ ਹੈ | ਇਸ ਲਈ ਇੱਕ ਕਿਤਾਬ ਵਿੱਚ ਲਿਖਿਆ ਹੈ, 'ਵੇਅਰ ਦੇਅਰ ਇਜ਼ ਵਿਲ, ਦੇਅਰ ਇਜ਼ ਏ ਵੇਇ' ਪਾਲਣ ਕਰੋਗੇ ਤਾਂ ਬਹੁਤ ਹੈ | ਪਾਲਣ ਕਰੋਗੇ ਨਾ ?

**ਪ੍ਰਸ਼ਨ ਕਰਤਾ** : ਹਾਂ, ਜੀ |

**ਦਾਦਾ ਸ਼੍ਰੀ :** ਲਓ, ਪ੍ਰੋਮਿਸ (ਵਚਨ) ਦਿਓ। ਵਾਹ ! ਇਸਨੂੰ ਕਹਿੰਦੇ ਹਨ ਸੂਰਬੀਰ ! ਪ੍ਰੋਮਿਸ (ਵਚਨ) ਦਿੱਤਾ ! !

## ਭੋਜਨ ਵਿੱਚ ਐਡਜਸਟਮੈਂਟ

ਵਿਹਾਰ ਨਿਭਾਇਆ ਕਿਸਨੂੰ ਕਹਾਂਗੇ ਕਿ ਜਿਹੜਾ 'ਐਡਜਸਟ ਐਵਰੀਵੇਅਰ' ਹੋਇਆ। ਹੁਣ ਡਿਵੈਲਪਮੈਂਟ ਦਾ ਜ਼ਮਾਨਾ ਆਇਆ ਹੈ। ਮਤਭੇਦ ਨਾ ਹੋਣ ਦਿਓ। ਇਸ ਲਈ ਲੋਕਾਂ ਨੂੰ ਮੈਂ ਮੰਤਰ (ਸੂਤਰ) ਦਿੱਤਾ ਹੈ, 'ਐਡਜਸਟ ਐਵਰੀਵੇਅਰ' ! ਐਡਜਸਟ, ਐਡਜਸਟ, ਐਡਜਸਟ। ਕੜੀ ਵਿੱਚ ਨਮਕ ਜ਼ਿਆਦਾ ਹੋਵੇ ਤਾਂ ਸਮਝ ਲੈਣਾ ਕਿ ਐਡਜਸਟਮੈਂਟ (ਕਰਨ ਨੂੰ), ਦਾਦਾ ਜੀ ਨੇ ਕਿਹਾ ਹੈ। ਫਿਰ ਕੜੀ ਥੋੜੀ ਜਿੰਨੀ ਖਾ ਲੈਣਾ। ਹਾਂ, ਆਚਾਰ ਯਾਦ ਆਵੇ ਤਾਂ ਫਿਰ ਮੰਗਵਾ ਲੈਣਾ ਕਿ ਥੋੜਾ ਜਿੰਨਾ ਆਚਾਰ ਲੈ ਆਓ। ਪਰ ਝਗੜਾ ਨਹੀਂ, ਘਰ ਵਿੱਚ ਝਗੜਾ ਨਾ ਹੋਵੇ। ਖੁਦ ਕਿਸੇ ਮੁਸ਼ਕਿਲ ਵਿੱਚ ਹੋਈਏ, ਤਾਂ ਉੱਥੇ ਖੁਦ ਹੀ ਐਡਜਸਟਮੈਂਟ ਕਰ ਲਵੋ, ਤਾਂ ਹੀ ਸੰਸਾਰ ਸੁੰਦਰ ਲੱਗੇ।

## ਨਾ ਭਾਉਂਦਾ ਹੋਵੇ ਤਾਂ ਵੀ ਨਿਭਾਓ

ਤੁਹਾਡੇ ਨਾਲ ਜੋ-ਜੋ ਡਿਸਐਡਜਸਟ ਹੋਣ ਆਵੇ, ਉਸ ਨਾਲ ਤੁਸੀਂ ਐਡਜਸਟ ਹੋ ਜਾਵੋ। ਰੋਜ਼ਾਨਾ ਜੀਵਨ ਵਿੱਚ ਜੇ ਸੱਸ-ਨੂੰਹ ਦੇ ਵਿੱਚ ਜਾਂ ਦਰਾਣੀ-ਜਠਾਣੀ ਵਿੱਚ ਡਿਸਐਡਜਸਟਮੈਂਟ ਹੁੰਦਾ ਹੋਵੇ, ਤਾਂ ਜਿਸਨੇ ਇਹ ਸੰਸਾਰ ਦੇ ਚੱਕਰ ਵਿੱਚੋਂ ਨਿਕਲਣਾ ਹੋਵੇ, ਉਸਨੂੰ ਐਡਜਸਟ ਹੋ ਜਾਣਾ ਹੀ ਚਾਹੀਦਾ ਹੈ। ਪਤੀ-ਪਤਨੀ ਵਿੱਚੋਂ ਜੇ ਕੋਈ ਇੱਕ ਸੰਬੰਧ ਵਿੱਚ ਦਰਾਰ ਪਾਉਂਦਾ ਹੋਵੇ, ਤਾਂ ਦੂਜੇ ਨੂੰ ਜੋੜ ਲੈਣਾ ਚਾਹੀਦਾ ਹੈ, ਤਾਂ ਹੀ ਸੰਬੰਧ ਨਿਭੇਗਾ ਅਤੇ ਸ਼ਾਂਤੀ ਰਹੇਗੀ। ਜਿਸਨੂੰ ਐਡਜਸਟਮੈਂਟ ਲੈਣਾ ਨਹੀਂ ਆਉਂਦਾ, ਉਸਨੂੰ ਲੋਕ ਮੈਂਟਲ (ਪਾਗਲ) ਕਹਿੰਦੇ ਹਨ। ਇਸ ਰਿਲੇਟਿਵ ਸੱਚ ਵਿੱਚ ਜ਼ਰਾ ਜਿੰਨੀ ਵੀ ਜ਼ਿਦ (ਆਗ੍ਰਹ) ਕਰਨ ਦੀ ਲੋੜ ਨਹੀਂ ਹੈ। 'ਮਨੁੱਖ' ਕੌਣ ਕਹਾਵੇ, ਜਿਹੜਾ ਐਵਰੀਵੇਅਰ ਐਡਜਸਟੇਬਲ ਹੋਵੇ। ਚੋਰ ਨਾਲ ਵੀ ਐਡਜਸਟ ਹੋ ਜਾਣਾ ਚਾਹੀਦਾ ਹੈ।

## ਸੁਧਾਰੋ ਜਾਂ ਐਡਜਸਟ ਹੋ ਜਾਓ ?

ਹਰ ਗੱਲ ਵਿੱਚ ਅਸੀਂ ਸਾਹਮਣੇ ਵਾਲੇ ਨਾਲ ਐਡਜਸਟ ਹੋ ਜਾਈਏ ਤਾਂ ਕਿੰਨਾ

ਸੌਖਾ ਹੋ ਜਾਏ ! ਅਸੀਂ ਨਾਲ ਕੀ ਲੈ ਜਾਣਾ ਹੈ ? ਕੋਈ ਕਹੇਗਾ ਕਿ, 'ਭਰਾਵਾ, ਘਰਵਾਲੀ ਨੂੰ ਸਿੱਧਾ ਕਰ ਦਿਓ |' 'ਓਏ, ਜੇ ਉਸਨੂੰ ਸਿੱਧਾ ਕਰਨ ਜਾਵੇਂਗਾ ਤਾਂ ਤੂੰ ਵਿੰਗਾ (ਟੇਢਾ) ਹੋ ਜਾਵੇਂਗਾ |' ਇਸ ਲਈ ਵਾਈਫ ਨੂੰ ਸਿੱਧੀ ਕਰਨ ਨਾ ਜਾਣਾ, ਜਿਹੋ ਜਿਹੀ ਵੀ ਹੋਵੇ, ਉਸਨੂੰ ਸਹੀ (ਕਰੈਅਕਟ) ਕਹੋ | ਤੁਹਾਡਾ ਉਸਦੇ ਨਾਲ ਹਮੇਸ਼ਾ ਦਾ ਲੈਣ-ਦੇਣ ਹੋਵੇ ਤਾਂ ਹੋਰ ਗੱਲ ਹੈ, ਇਹ ਤਾਂ ਇਸ ਜਨਮ ਤੋਂ ਬਾਅਦ ਉਸਦਾ ਕੀ ਠਿਕਾਣਾ | ਦੋਹਾਂ ਦਾ ਮੌਤ ਦਾ ਸਮਾਂ ਵੱਖਰਾ, ਦੋਹਾਂ ਦੇ ਕਰਮ ਵੱਖਰੇ ! ਕੁਝ ਵੀ ਲੈਣਾ-ਦੇਣਾ ਨਹੀਂ | ਅੱਗੇ ਜਾ ਕੇ ਉਸਦਾ ਕਿਸ ਦੇ ਨਾਲ ਸੰਯੋਗ ਹੋਵੇਗਾ, ਕੀ ਪਤਾ ? ਅਸੀਂ ਉਸਨੂੰ ਸੁਧਾਰੀਏ ਅਤੇ ਅਗਲੇ ਜਨਮ ਵਿੱਚ ਉਹ ਜਾਵੇ ਕਿਸੇ ਹੋਰ ਦੇ ਹਿੱਸੇ ਵਿੱਚ !

ਇਸ ਲਈ ਨਾ ਤਾਂ ਤੁਸੀਂ ਉਸਨੂੰ ਸਿੱਧੀ ਕਰੋ ਅਤੇ ਨਾ ਹੀ ਉਹ ਤੁਹਾਨੂੰ ਸਿੱਧਾ ਕਰੇ | ਜਿਹੋ ਜਿਹਾ ਵੀ ਮਿਲਿਆ, ਉਹ ਸੋਨੇ ਵਰਗਾ | ਪ੍ਰਕ੍ਰਿਤੀ ਕਿਸੇ ਦੀ ਵੀ ਸਿੱਧੀ ਨਹੀਂ ਹੋ ਸਕਦੀ | ਕੁੱਤੇ ਦੀ ਪੂਛ ਟੇਢੀ ਦੀ ਟੇਢੀ ਹੀ ਰਹੇਗੀ | ਇਸ ਲਈ ਤੁਸੀਂ ਸਾਵਧਾਨ ਹੋ ਕੇ ਚੱਲੋ | ਜਿਵੇਂ ਦੀ ਹੈ, ਓਦਾਂ ਹੀ ਠੀਕ ਹੈ, 'ਐਡਜਸਟ ਐਵਰੀਵੇਅਰ' |

## ਘਰਵਾਲੀ ਤਾਂ ਹੈ 'ਕਾਉਂਟਰ ਵੇਟ'

**ਪ੍ਰਸ਼ਨ ਕਰਤਾ** : ਮੈਂ ਵਾਈਫ਼ ਦੇ ਨਾਲ ਐਡਜਸਟ ਹੋਣ ਦੀ ਬਹੁਤ ਕੋਸ਼ਿਸ਼ ਕਰਦਾ ਹਾਂ, ਪਰ ਐਡਜਸਟਮੈਂਟ ਹੁੰਦਾ ਨਹੀਂ ਹੈ |

**ਦਾਦਾ ਸ਼੍ਰੀ :** ਇਹ ਸਭ ਹਿਸਾਬ ਅਨੁਸਾਰ ਹੈ | ਪੁੱਠੀ ਚੂੜੀ ਅਤੇ ਪੁੱਠਾ ਨੱਟ (ਚਾਕੀ), ਉੱਥੇ ਚਾਕੀ ਸਿੱਧੀ ਘੁਮਾਉਣ ਨਾਲ ਕਿਵੇਂ ਕੰਮ ਚੱਲੇਗਾ ? ਤੁਹਾਨੂੰ ਇੰਝ ਲੱਗਦਾ ਹੋਵੇਗਾ ਕਿ ਇਹ ਔਰਤ ਜ਼ਾਤ ਇਹੋ ਜਿਹੀ ਕਿਉਂ ਹੈ ? ਪਰ ਔਰਤ ਜ਼ਾਤ ਤਾਂ ਤੁਹਾਡਾ 'ਕਾਉਂਟਰ ਵੇਟ' ਹੈ | ਜਿੰਨਾ ਤੁਹਾਡਾ ਦੋਸ਼, ਓਨੀ ਉਹ ਵਿੰਗੀ; ਇਹ ਲਈ ਤਾਂ ਸਾਰਾ 'ਵਿਵਸਥਿਤ' ਹੈ, ਇਸ ਤਰ੍ਹਾਂ ਅਸੀਂ ਕਿਹਾ ਹੈ ਨਾ ?

**ਪ੍ਰਸ਼ਨ ਕਰਤਾ** : ਸਾਰੇ ਲੋਕ ਸਾਨੂੰ ਸਿੱਧਾ ਕਰਨ ਆਏ ਹਨ, ਇੰਝ ਲੱਗਦਾ ਹੈ |

**ਦਾਦਾ ਸ਼੍ਰੀ :** ਉਹ ਤਾਂ ਤੁਹਾਨੂੰ ਸਿੱਧਾ ਕਰਨਾ ਹੀ ਚਾਹੀਦਾ ਹੈ | ਸਿੱਧੇ ਹੋਏ ਬਿਨਾਂ ਸੰਸਾਰ ਚੱਲਦਾ ਹੀ ਨਹੀਂ ਹੈ ਨਾ ? ਸਿੱਧਾ ਨਹੀਂ ਹੋਵੇਂਗਾ ਤਾਂ ਬਾਪ ਕਿਵੇਂ ਬਣੇਂਗਾ ? ਸਿੱਧਾ ਹੋਣ ਤੇ

ਹੀ ਬਾਪ ਬਣੇਂਗਾ | ਔਰਤ ਜ਼ਾਤ ਕੁਝ ਇਹੋ ਜਿਹੀ ਹੈ ਕਿ ਉਹ ਨਹੀਂ ਬਦਲੇਗੀ, ਇਸ ਲਈ ਸਾਨੂੰ ਬਦਲਣਾ ਹੋਵੇਗਾ | ਉਹ ਸਹਿਜ ਜਾਤੀ ਹੈ, ਉਹ ਬਦਲ ਜਾਵੇ ਇਹੋ ਜਿਹੀ ਨਹੀਂ ਹੈ |

ਵਾਈਫ਼, ਉਹ ਕੀ ਚੀਜ਼ ਹੈ ?

**ਪ੍ਰਸ਼ਨ ਕਰਤਾ** : ਤੁਸੀਂ ਦੱਸੋ |

**ਦਾਦਾ ਸ਼੍ਰੀ :** ਵਾਈਫ਼ ਇਜ਼ ਦਾ ਕਾਉਂਟਰ ਵੇਟ ਆਫ਼ ਮੈਨ | ਉਹ ਕਾਉਂਟਰ ਵੇਟ ਜੇ ਨਹੀਂ ਹੁੰਦਾ ਤਾਂ ਮਨੁੱਖ ਲੁੜਕ (ਡਿੱਗ) ਜਾਂਦਾ |

**ਪ੍ਰਸ਼ਨ ਕਰਤਾ** : ਇਹ ਸਮਝ ਵਿੱਚ ਨਹੀਂ ਆਇਆ |

**ਦਾਦਾ ਸ਼੍ਰੀ :** ਜਿਵੇਂ ਇੰਜਨ ਵਿੱਚ ਕਾਉਂਟਰ ਵੇਟ ਰੱਖਿਆ ਜਾਂਦਾ ਹੈ, ਨਹੀਂ ਤਾਂ ਇੰਜਨ ਚੱਲਦੇ-ਚੱਲਦੇ ਲੁੜਕ ਜਾਵੇ | ਇਸ ਤਰ੍ਹਾਂ ਮਨੁੱਖ ਦਾ ਕਾਉਂਟਰ ਵੇਟ ਇਸਤਰੀ ਹੈ | ਇਸਤਰੀ ਹੋਵੇਗੀ ਤਾਂ ਲੁੜਕੇਗਾ ਨਹੀਂ | ਨਹੀਂ ਤਾਂ ਭੱਜ-ਨੱਠ ਕਰਕੇ ਕੋਈ ਠਿਕਾਣਾ ਨਹੀਂ ਰਹਿੰਦਾ, ਅੱਜ ਇੱਥੇ ਹੁੰਦਾ ਤਾਂ ਕੱਲ ਕਿਤੇ ਦਾ ਕਿਤੇ ਲੰਘ ਗਿਆ ਹੁੰਦਾ | ਘਰ ਵਿੱਚ ਇਸਤਰੀ ਹੋਣ ਦੇ ਕਾਰਨ ਉਹ ਵਾਪਿਸ ਆਉਂਦਾ ਹੈ, ਨਹੀਂ ਤਾਂ ਉਹ ਘਰ ਆਉਂਦਾ ਕੀ ?

**ਪ੍ਰਸ਼ਨ ਕਰਤਾ** : ਨਹੀਂ ਆਉਂਦਾ |

**ਦਾਦਾ ਸ਼੍ਰੀ** : ਉਹ ਕਾਉਂਟਰ ਵੇਟ ਹੈ ਉਸਦਾ |

## ਟਕਰਾਓ, ਅਖੀਰ ਵਿੱਚ ਅੰਤ ਵਾਲੇ

**ਪ੍ਰਸ਼ਨ ਕਰਤਾ** : ਸਵੇਰੇ ਹੋਏ ਟਕਰਾਓ ਦੁਪਹਿਰ ਨੂੰ ਭੁੱਲ ਜਾਈਏ ਪਰ ਸ਼ਾਮ ਨੂੰ ਫਿਰ ਨਵੇਂ (ਟਕਰਾਓ) ਹੁੰਦੇ ਹਨ |

**ਦਾਦਾ ਸ਼੍ਰੀ :** ਉਹ ਅਸੀਂ ਜਾਣਦੇ ਹਾਂ, ਟਕਰਾਓ ਕਿਹੜੀ ਸ਼ਕਤੀ ਨਾਲ ਹੁੰਦੇ ਹਨ | ਉਹ ਪੁੱਠਾ ਬੋਲਦੀ ਹੈ, ਉਸ ਵਿੱਚ ਕਿਹੜੀ ਸ਼ਕਤੀ ਕੰਮ ਕਰ ਰਹੀ ਹੈ ? ਬੋਲਣ ਤੋਂ ਬਾਅਦ ਫਿਰ 'ਐਡਜਸਟ' ਹੁੰਦੇ ਹਨ, ਇਹ ਸਾਰਾ ਕੁਝ ਸਮਝ ਆਉਂਦਾ ਹੈ। ਫਿਰ ਵੀ ਸੰਸਾਰ ਵਿੱਚ 'ਐਡਜਸਟ' ਹੋਣਾ ਹੈ | ਕਿਉਂਕਿ ਹਰੇਕ ਚੀਜ਼ ਅੰਤ ਵਾਲੀ ਹੁੰਦੀ ਹੈ ਅਤੇ ਮੰਨ ਲਵੋ ਉਹ ਚੀਜ਼ ਲੰਬੇ ਸਮੇਂ ਤੱਕ ਚੱਲਦੀ ਰਹੇ ਤਾਂ ਵੀ ਤੁਸੀਂ ਉਸਦੀ ਕੁਝ 'ਹੈਲਪ'(ਮਦਦ) ਨਹੀਂ

ਕਰਦੇ, ਸਗੋਂ ਜ਼ਿਆਦਾ ਨੁਕਸਾਨ ਪਹੁੰਚਾਂਦੇ ਹੋ | ਤੁਸੀਂ ਆਪਣਾ ਖੁਦ ਦਾ ਅਤੇ ਸਾਹਮਣੇ ਵਾਲੇ ਦਾ ਨੁਕਸਾਨ ਕਰ ਰਹੇ ਹੋ |

## ਫੇਰ ਪ੍ਰਾਥਨਾ ਦਾ 'ਐਡਜਸਟਮੈਂਟ'

**ਪ੍ਰਸ਼ਨ ਕਰਤਾ** : ਸਾਹਮਣੇ ਵਾਲੇ ਨੂੰ ਸਮਝਾਉਣ ਲਈ ਮੈਂ ਆਪਣਾ ਪੁਰਸ਼ਾਰਥ ਕੀਤਾ, ਫਿਰ ਉਹ ਸਮਝੇ ਨਾ ਸਮਝੇ, ਉਹ ਉਸਦਾ ਪੁਰਸ਼ਾਰਥ ?

**ਦਾਦਾ ਸ਼੍ਰੀ :** ਸਾਡੀ ਜ਼ਿੰਮੇਦਾਰੀ ਓਨੀ ਹੀ ਹੈ ਕਿ ਅਸੀਂ ਉਸਨੂੰ ਸਮਝਾ ਸਕੀਏ | ਫਿਰ ਉਹ ਨਹੀਂ ਸਮਝੇ ਤਾਂ ਉਸਦਾ ਇਲਾਜ਼ ਨਹੀਂ ਹੈ | ਫਿਰ ਤੁਸੀਂ ਏਨਾ ਹੀ ਕਹਿਣਾ ਕਿ, 'ਦਾਦਾ ਭਗਵਾਨ ! ਇਸਨੂੰ ਸੁੱਧ-ਬੁੱਧ ਦਿਓ |' ਏਨਾ ਕਹਿਣਾ ਚਾਹੀਦਾ | ਉਸਨੂੰ ਵਿੱਚ-ਵਿਚਾਲੇ ਨਹੀਂ ਲਟਕਾ ਸਕਦੇ | ਇਹ ਕੋਈ ਗੱਪ ਨਹੀਂ ਹੈ | ਇਹ 'ਦਾਦਾ ਜੀ' ਦਾ 'ਐਡਜਸਟਮੈਂਟ' ਦਾ ਵਿਗਿਆਨ ਹੈ, ਗਜ਼ਬ ਦਾ ਹੈ ਇਹ 'ਐਡਜਸਟਮੈਂਟ' | ਅਤੇ ਜਿੱਥੇ 'ਐਡਜਸਟ' ਨਹੀਂ ਹੁੰਦੇ, ਉੱਥੇ ਉਸਦਾ ਸੁਆਦ ਤਾਂ ਆਉਂਦਾ ਹੀ ਹੋਵੇਗਾ ਤੁਹਾਨੂੰ ? 'ਡਿਸਐਡਜਸਟਮੈਂਟ' ਹੀ ਮੂਰਖਤਾ ਹੈ | ਕਿਉਂਕਿ ਉਹ ਸਮਝਦਾ ਹੈ ਕਿ ਮੈਂ ਆਪਣਾ ਹੱਕ ਨਹੀਂ ਛੱਡਾਂਗਾ ਅਤੇ ਮੇਰਾ ਹੀ ਬੋਲ-ਬਾਲਾ ਹੋਣਾ ਚਾਹੀਦਾ ਹੈ | ਏਦਾਂ ਮੰਨਣ ਨਾਲ ਸਾਰੀ ਜ਼ਿੰਦਗੀ ਭੁੱਖਾ ਮਰੇਂਗਾ ਅਤੇ ਇੱਕ ਦਿਨ ਥਾਲੀ ਵਿੱਚ 'ਪੌਇਜ਼ਨ' ਆ ਡਿੱਗੇਗਾ ! ਨਿਯਮਬੱਧ ਜਿਵੇਂ ਹੁੰਦਾ ਹੈ, ਚੱਲਦਾ ਹੈ, ਉਸਨੂੰ ਹੋਣ ਦਿਓ ! ਇਹ ਤਾਂ ਕਲਜੁਗ ਹੈ | ਵਾਤਾਵਰਣ ਹੀ ਕਿੱਦਾਂ ਦਾ ਹੈ ? ਇਸ ਲਈ ਘਰਵਾਲੀ ਕਹੇ ਕਿ 'ਤੁਸੀਂ ਨਾਲਾਇਕ ਹੋ |' ਤਾਂ ਕਹਿਣਾ, 'ਬਹੁਤ ਚੰਗਾ |'

## ਟੇਢਿਆਂ ਦੇ ਨਾਲ ਐਡਜਸਟ ਹੋ ਜਾਓ

**ਪ੍ਰਸ਼ਨ ਕਰਤਾ** : ਵਿਹਾਰ ਵਿੱਚ ਰਹਿਣਾ ਹੈ, ਇਸ ਲਈ 'ਐਡਜਸਟਮੈਂਟ' ਇੱਕ ਪੱਖੀ ਤਾਂ ਨਹੀਂ ਹੋਣਾ ਚਾਹੀਦਾ ਨਾ ?

**ਦਾਦਾ ਸ਼੍ਰੀ :** ਵਿਹਾਰ ਤਾਂ ਉਸਨੂੰ ਕਹਾਂਗੇ ਕਿ ਐਡਜਸਟ ਹੋ ਕੇ ਰਹਿਣ ਨਾਲ ਗੁਆਂਢੀ ਵੀ ਕਹਿਣ ਕਿ 'ਸਾਰੇ ਘਰਾਂ ਵਿੱਚ ਝਗੜੇ ਹੁੰਦੇ ਹਨ ਪਰ ਇਸ ਘਰ ਵਿੱਚ ਕੋਈ ਝਗੜਾ ਹੀ

ਨਹੀਂ ਹੈ ।' ਉਸਦਾ ਵਿਹਾਰ ਸਰਵੋਤਮ ਕਹਾਵੇ । ਜਿਸਦੇ ਨਾਲ ਪ੍ਰਤੀਕੂਲਤਾ (ਰਾਸ ਨਾ ਆਉਣਾ) ਹੈ, ਉੱਥੇ ਹੀ ਸ਼ਕਤੀਆਂ ਪ੍ਰਾਪਤ ਕਰਨੀਆਂ ਹਨ । ਅਨੁਕੂਲ ਹੈ ਉੱਥੇ ਤਾਂ ਸ਼ਕਤੀ ਹੈ ਹੀ ! ਪ੍ਰਤੀਕੂਲ ਵਿਹਾਰ ਤਾਂ ਸਾਡੀ ਕਮਜ਼ੋਰੀ ਹੈ । ਮੈਨੂੰ ਸਾਰਿਆਂ ਨਾਲ ਕਿਉਂ ਅਨੁਕੂਲਤਾ ਰਹਿੰਦੀ ਹੈ ? ਜਿੰਨੇ ਐਡਜਸਟਮੈਂਟ ਲਵੋਗੇ, ਓਨੀਆਂ ਸ਼ਕਤੀਆਂ ਵੱਧਣਗੀਆਂ । ਅਤੇ ਅਸ਼ਕਤੀਆਂ (ਕਮਜ਼ੋਰੀਆਂ) ਦਾ ਨਾਸ਼ ਹੋਵੇਗਾ । ਸੱਚੀ ਸਮਝ ਤਾਂ ਉਦੋਂ ਹੀ ਆਵੇਗੀ, ਜਦੋਂ ਸਾਰੀ ਪੁੱਠੀ ਸਮਝ ਨੂੰ ਤਾਲਾ ਲੱਗ ਜਾਵੇਗਾ ।

ਨਰਮ ਸੁਭਾਅ ਵਾਲਿਆਂ ਨਾਲ ਤਾਂ ਹਰ ਕੋਈ ਐਡਜਸਟ ਹੋਵੇਗਾ ਪਰ ਟੇਢੇ, ਕਠੋਰ, ਗਰਮ-ਮਿਜ਼ਾਜ ਲੋਕਾਂ ਨਾਲ, ਐਡਜਸਟ ਹੋਣਾ ਆਇਆ ਤਾਂ ਕੰਮ ਬਣ ਗਿਆ । ਕਿੰਨਾ ਹੀ ਲੁੱਚਾ-ਲਫੰਗਾ ਮਨੁੱਖ ਕਿਉਂ ਨਾ ਹੋਵੇ ਪਰ ਉਸਦੇ ਨਾਲ ਐਡਜਸਟ ਹੋਣਾ ਆ ਜਾਵੇ, ਦਿਮਾਗ ਫਿਰੇ ਨਹੀਂ ਤਾਂ ਕੰਮ ਦਾ । ਭੜਕੇ, ਤਾਂ ਨਹੀਂ ਚੱਲੇਗਾ । ਸੰਸਾਰ ਦੀ ਕੋਈ ਚੀਜ਼ ਸਾਨੂੰ 'ਫਿਟ' ਨਹੀਂ ਹੋਵੇਗੀ, ਅਸੀਂ ਹੀ ਉਸ ਵਿੱਚ 'ਫਿਟ' ਹੋ ਜਾਈਏ ਤਾਂ ਦੁਨੀਆਂ ਸੁੰਦਰ ਹੈ ਅਤੇ ਉਸਨੂੰ 'ਫਿਟ' ਕਰਨ ਗਏ ਤਾਂ ਦੁਨੀਆਂ ਟੇਢੀ ਹੈ । ਇਸ ਲਈ ਐਡਜਸਟ ਐਵਰੀਵੇਅਰ ! ਅਸੀਂ ਉਸ ਵਿੱਚ 'ਫਿਟ' ਹੋ ਜਾਈਏ ਤਾਂ ਕੋਈ ਹਰਜ਼ ਨਹੀਂ ਹੈ ।

## ਡੌਂਟ ਸੀ ਲਾਅ, ਸੈੱਟਲ !

'ਗਿਆਨੀ' ਤਾਂ ਸਾਹਮਣੇ ਵਾਲਾ ਵਿੰਗਾ ਹੋਵੇ ਤਾਂ ਵੀ ਉਸ ਦੇ ਨਾਲ ਐਡਜਸਟ ਹੋ ਜਾਵੇ । 'ਗਿਆਨੀ ਪੁਰਖ' ਨੂੰ ਦੇਖ ਕੇ ਉਹਨਾਂ ਦਾ ਅਨੁਸਰਨ ਕਰੀਏ ਤਾਂ ਹਰ ਤਰ੍ਹਾਂ ਦੇ ਐਡਜਸਟਮੈਂਟ ਲੈਣਾ ਸਿੱਖ ਜਾਈਏ । ਇਸਦੇ ਪਿੱਛੇ ਦਾ ਸਾਇੰਸ ਕੀ ਕਹਿੰਦਾ ਹੈ ਕਿ ਵੀਤਰਾਗ ਹੋ ਜਾਓ, ਰਾਗ-ਦਵੇਸ਼ ਨਾ ਕਰੋ । ਇਹ ਤਾਂ ਅੰਦਰ ਥੋੜੀ ਆਸਕਤੀ (ਲਗਨ, ਚਾਹ) ਰਹਿ ਜਾਂਦੀ ਹੈ, ਇਸ ਲਈ ਮਾਰ ਪੈਂਦੀ ਹੈ । ਵਿਹਾਰ ਵਿੱਚ ਇੱਕ ਤਰਫ਼ਾ-ਨਿਰਲੇਪ ਹੋ ਗਏ ਹੋਣ, ਉਹ ਟੇਢੇ ਕਹਾਉਣਗੇ । ਸਾਨੂੰ ਜ਼ਰੂਰਤ ਪੈਣ ਤੇ ਸਾਹਮਣੇ ਵਾਲਾ ਟੇਢਾ ਹੋਵੇ, ਫਿਰ ਵੀ ਉਸ ਨੂੰ ਮਨਾ ਲੈਣਾ ਚਾਹੀਦਾ ਹੈ । ਸਟੇਸ਼ਨ ਉੱਤੇ ਮਜ਼ਦੂਰ ਦੀ ਜ਼ਰੂਰਤ ਹੋਵੇ ਅਤੇ ਉਹ ਨਾਂਹ-ਨੁਕਰ ਕਰਦਾ ਹੋਵੇ, ਫਿਰ ਵੀ ਉਸਨੂੰ ਚਾਰ ਆਨੇ ਵੱਧ ਦੇ ਕੇ ਮਨਾ ਲੈਣਾ ਚਾਹੀਦਾ ਹੈ ਜੇਕਰ ਨਹੀਂ ਮਨਾਵਾਂਗੇ ਤਾਂ ਉਹ ਬੈਗ ਸਾਨੂੰ ਖੁਦ ਹੀ ਚੁੱਕਣਾ ਪਊਗਾ ਨਾ !

ਡੌਂਟ ਸੀ ਲਾੱਅ, ਪਲੀਜ਼ ਸੈੱਟਲ | ਸਾਹਮਣੇ ਵਾਲੇ ਨੂੰ ਸੈੱਟਲਮੈਂਟ ਲੈਣ ਲਈ ਕਹਿਣਾ, 'ਤੁਸੀਂ ਏਦਾਂ ਕਰੋ, ਓਦਾਂ ਕਰੋ' ਇੰਝ ਕਹਿਣ ਦੇ ਲਈ ਸਮਾਂ ਹੀ ਕਿੱਥੇ ਹੋਵੇਗਾ ? ਸਾਹਮਣੇ ਵਾਲੇ ਦੀਆਂ ਸੌ ਭੁੱਲਾਂ ਹੋਣ ਤੇ ਵੀ ਸਾਨੂੰ ਤਾਂ 'ਸਾਡੀ ਹੀ ਭੁੱਲ ਹੈ' ਕਹਿ ਕੇ ਅੱਗੇ ਵੱਧ ਜਾਣਾ ਹੈ | ਇਸ ਕਾਲ ਵਿੱਚ ਲਾੱਅ ਥੋੜ੍ਹੇ ਹੀ ਵੇਖਿਆ ਜਾਂਦਾ ਹੈ ? ਇਹ ਤਾਂ ਆਖਰੀ ਹੱਦ ਤੱਕ ਆ ਗਿਆ ਹੈ | ਜਿੱਥੇ ਵੇਖੋ ਉੱਥੇ ਨੱਠ-ਭੱਜ, ਵਾਹੋ-ਧਾਈ | ਲੋਕ ਉਲਝਣਾਂ ਵਿੱਚ ਪਏ ਹਨ ! ਘਰ ਜਾਣ ਤੇ ਵਾਈਫ਼ ਦੀਆਂ ਸ਼ਿਕਾਇਤਾਂ, ਬੱਚਿਆਂ ਦੀਆਂ ਸ਼ਿਕਾਇਤਾਂ ਨੌਕਰੀ ਤੇ ਸੇਠ ਜੀ ਦੀਆਂ ਸ਼ਿਕਾਇਤਾਂ, ਰੇਲ ਦੇ ਸਫਰ ਵਿੱਚ ਭੀੜ ਵਿੱਚ ਧੱਕੇ ਖਾਂਦਾ ਹੈ | ਕਿਤੇ ਵੀ ਚੈਨ ਨਹੀਂ ਹੈ | ਚੈਨ ਤਾਂ ਹੋਣਾ ਚਾਹੀਦਾ ਹੈ ਨਾ ? ਕੋਈ ਲੜ ਪੈਂਦਾ ਹੈ ਤਾਂ ਉਸ ਉੱਤੇ ਦਇਆ ਆਉਣੀ ਚਾਹੀਦੀ ਹੈ ਕਿ 'ਓਏ, ਉਸਨੂੰ ਕਿੰਨਾ ਤਣਾਅ ਹੋਵੇਗਾ ਕਿ ਲੜਨ ਨੂੰ ਤਿਆਰ ਹੈ |' ਜੋ ਘਬਰਾਉਣ ਉਹ ਸਾਰੇ ਕਮਜ਼ੋਰ ਹਨ |

## ਸ਼ਿਕਾਇਤ ? ਨਹੀਂ, 'ਐਡਜਸਟ'

ਏਦਾਂ ਹੈ ਨਾ, ਘਰ ਵਿੱਚ ਵੀ 'ਐਡਜਸਟ' ਹੋਣਾ ਆਉਣਾ ਚਾਹੀਦਾ ਹੈ | ਤੁਸੀਂ ਸਤਿਸੰਗ ਤੋਂ ਦੇਰ ਨਾਲ ਘਰ ਜਾਓ ਤਾਂ ਘਰਵਾਲੇ ਕੀ ਕਹਿਣਗੇ ?' ਥੋੜ੍ਹਾ-ਬਹੁਤ ਸਮੇਂ ਦਾ ਖਿਆਲ ਤਾਂ ਹੋਣਾ ਚਾਹੀਦਾ ਹੈ ਨਾ ?' ਜੇ ਅਸੀਂ ਜਲਦੀ ਘਰ ਜਾਈਏ ਤਾਂ ਉਸ ਵਿੱਚ ਕੀ ਗਲਤ ਹੈ ? ਬੈਲ ਦੇ ਨਾ ਚੱਲਣ ਤੇ ਉਸਨੂੰ ਆਰ ਚੁਭਾਉਂਦੇ ਹਾਂ, ਜੇ ਉਹ ਅੱਗੇ ਚੱਲਦਾ ਰਹੇਗਾ ਤਾਂ ਕੋਈ ਉਸਨੂੰ ਆਰ ਨਹੀਂ ਚੁਭਾਏਗਾ ! ਆਰ ਚੁਭਾਉਣ ਤੋਂ ਬਾਅਦ ਅੱਗੇ ਤਾਂ ਚੱਲਨਾ ਹੀ ਪਵੇਗਾ ਨਾ ? ਤੁਸੀਂ ਵੇਖਿਆ ਹੈ ਏਦਾਂ ? ਆਰ ਜਿਸਨੂੰ ਅੱਗੇ ਕਿੱਲ ਲੱਗੀ ਹੁੰਦੀ ਹੈ, ਉਸਨੂੰ ਚੁਭਾਉਂਦੇ ਹਾਂ, ਗੂੰਗਾ ਪ੍ਰਾਣੀ ਕੀ ਕਰੇ ? ਕਿਸਨੂੰ ਸ਼ਿਕਾਇਤ ਕਰੇਗਾ, ਉਹ ?

ਇਹਨਾਂ ਲੋਕਾਂ ਨੂੰ ਜੇ ਕੋਈ ਆਰ ਚੁਭਾਵੇ ਤਾਂ ਉਹਨਾਂ ਨੂੰ ਬਚਾਉਣ ਲਈ ਦੂਜੇ ਆ ਜਾਣਗੇ, ਪਰ ਉਹ ਗੂੰਗਾ ਪ੍ਰਾਣੀ ਕਿਸਨੂੰ ਸ਼ਿਕਾਇਤ ਕਰੇਗਾ ? ਹੁਣ ਉਸਨੂੰ ਏਦਾਂ ਮਾਰ ਖਾਣ ਦਾ ਸਮਾਂ ਕਿਉਂ ਆਇਆ ? ਕਿਉਂਕਿ ਪਹਿਲਾਂ ਬਹੁਤ ਸ਼ਿਕਾਇਤਾਂ ਕੀਤੀਆਂ ਸਨ | ਉਸਦਾ ਇਹ ਨਤੀਜਾ ਆਇਆ ਹੈ | ਜਦੋਂ ਉਹ ਹਕੂਮਤ (ਸੱਤਾ) ਵਿੱਚ ਸੀ, ਤਦ ਸ਼ਿਕਾਇਤਾਂ ਹੀ ਸ਼ਿਕਾਇਤਾਂ ਕਰਦਾ ਸੀ | ਹੁਣ ਹਕੂਮਤ ਵਿੱਚ ਨਹੀਂ ਹੈ, ਇਸ ਲਈ ਸ਼ਿਕਾਇਤਾਂ ਕੀਤੇ ਬਿਨਾਂ ਰਹਿਣਾ ਹੈ | ਇਸ ਲਈ 'ਪਲਸ-ਮਾਇਨਸ' ਕਰ ਦਿਓ | ਇਸ ਦਾ ਮਤਲਬ ਫਰਿਆਦੀ

ਹੀ ਨਹੀਂ ਹੋਣਾ, ਉਸ ਵਿੱਚ ਕੀ ਗਲਤ ਹੈ ? ਫਰਿਆਦੀ ਹੋਵਾਂਗੇ ਤਾਂ ਮੁਜਰਿਮ ਹੋਣ ਦਾ ਸਮਾਂ ਆਏਗਾ ਨਾ ? ਸਾਨੂੰ ਤਾਂ ਮੁਜਰਿਮ ਵੀ ਨਹੀਂ ਹੋਣਾ ਹੈ ਅਤੇ ਫਰਿਆਦੀ ਵੀ ਨਹੀਂ ਹੋਣਾ ਹੈ | ਸਾਹਮਣੇ ਵਾਲਾ ਗਾਲ੍ਹਾਂ ਕੱਢ ਗਿਆ, ਉਸਨੂੰ ਜਮ੍ਹਾ ਕਰ ਲਓ | ਫਰਿਆਦੀ ਹੋਣਾ ਹੀ ਨਹੀਂ ਹੈ | ਤੁਹਾਨੂੰ ਕੀ ਲੱਗਦਾ ਹੈ ? ਫਰਿਆਦੀ ਹੋਣਾ ਠੀਕ ਹੈ ? ਉਸਦੀ ਥਾਂ ਤੇ ਜੇ ਪਹਿਲਾਂ ਤੋਂ ਹੀ 'ਐਡਜਸਟ' ਹੋ ਜਾਓ ਤਾਂ ਕੀ ਗਲਤ ਹੈ ?

## ਪੁੱਠਾ ਬੋਲਣ ਤੋਂ ਬਾਅਦ

ਵਿਹਾਰ ਵਿੱਚ 'ਐਡਜਸਟਮੈਂਟ' ਲੈਣਾ, ਉਸਨੂੰ ਇਸ ਕਾਲ ਵਿੱਚ 'ਗਿਆਨ' ਕਿਹਾ ਹੈ | ਹਾਂ, ਐਡਜਸਟਮੈਂਟ ਲਵੋ | ਐਡਜਸਟਮੈਂਟ ਨਾ ਹੋ ਰਿਹਾ ਹੋਵੇ, ਤਾਂ ਵੀ ਐਡਜਸਟ ਕਰ ਲੈਣਾ | ਅਸੀਂ ਉਸਨੂੰ ਚੰਗਾ-ਮਾੜਾ ਕਹਿ ਦਿੱਤਾ, ਇਹ ਸਾਡੇ ਵੱਸ ਦੀ ਗੱਲ ਨਹੀਂ ਹੈ | ਤੁਹਾਡੇ ਤੋਂ ਵੀ ਕਦੇ ਬੋਲਿਆ ਜਾਂਦਾ ਹੈ ਕਿ ਨਹੀਂ ਬੋਲਿਆ ਜਾਂਦਾ ? ਬੋਲ ਤਾਂ ਦਿੱਤਾ, ਪਰ ਬਾਅਦ ਵਿੱਚ ਤੁਰੰਤ ਹੀ ਸਾਨੂੰ ਪਤਾ ਲੱਗ ਜਾਏਗਾ ਕਿ ਗਲਤੀ ਹੋ ਗਈ | ਪਤਾ ਲੱਗੇ ਬਿਨਾਂ ਨਹੀਂ ਰਹਿੰਦਾ, ਪਰ ਉਸ ਵਕਤ ਅਸੀਂ ਐਡਜਸਟ ਕਰਨ ਨਹੀਂ ਜਾਂਦੇ | ਬਾਅਦ ਵਿੱਚ ਸਾਨੂੰ ਉਸਦੇ ਕੋਲ ਜਾ ਕੇ ਕਹਿਣਾ ਚਾਹੀਦਾ ਹੈ ਕਿ, 'ਭਰਾਵਾ, ਮੈਂ ਉਸ ਵਕਤ ਚੰਗਾ-ਮਾੜਾ ਕਹਿ ਦਿੱਤਾ, ਮੈਥੋਂ ਭੁੱਲ ਹੋ ਗਈ, ਮੈਨੂੰ ਖਿਮਾ ਕਰਨਾ !' ਬਸ ਹੋ ਗਿਆ ਐਡਜਸਟਮੈਂਟ | ਇਸ ਵਿੱਚ ਕੋਈ ਹਰਜ਼ ਹੈ ?

**ਪ੍ਰਸ਼ਨ ਕਰਤਾ** : ਨਹੀਂ, ਕੋਈ ਹਰਜ਼ ਨਹੀਂ |

## ਹਰ ਥਾਂ ਐਡਜਸਟਮੈਂਟ

**ਪ੍ਰਸ਼ਨ ਕਰਤਾ** : ਕਈ ਵਾਰ ਏਦਾਂ ਹੁੰਦਾ ਹੈ ਕਿ ਇੱਕ ਹੀ ਸਮੇਂ ਦੋ ਵਿਅਕਤੀਆਂ ਨਾਲ ਇੱਕੋ ਹੀ ਗੱਲ ਉੱਤੇ 'ਐਡਜਸਟਮੈਂਟ' ਲੈਣਾ ਹੋਵੇ, ਉਸ ਸਮੇਂ ਦੋਹਾਂ ਕੋਲ ਕਿਵੇਂ ਪਹੁੰਚ ਸਕੀਏ?

**ਦਾਦਾ ਸ਼੍ਰੀ :** ਦੋਹਾਂ ਦੇ ਨਾਲ (ਐਡਜਸਟਮੈਂਟ) ਲੈ ਸਕਦੇ ਹਾਂ | ਓਏ, ਸੱਤਾਂ ਲੋਕਾਂ ਦੇ ਨਾਲ ਲੈਣਾ ਹੋਵੇ ਤਾਂ ਵੀ ਲਿਆ ਜਾ ਸਕਦਾ ਹੈ | ਇੱਕ ਪੁੱਛੇ, 'ਮੇਰਾ ਕੀ ਕੀਤਾ ?' ਤਦ ਕਹੋ, 'ਹਾਂ, ਭਰਾਵਾ, ਤੁਹਾਡੇ ਕਹਿਣ ਦੇ ਅਨੁਸਾਰ ਕਰਾਂਗਾ |' ਦੂਜੇ ਨੂੰ ਵੀ ਏਦਾਂ ਕਹਿਣਾ

ਕਿ, 'ਤੁਸੀਂ ਕਹੋਗੇ ਉਦਾਂ ਹੀ ਕਰਾਂਗਾ |' 'ਵਿਵਸਥਿਤ' ਦੇ ਬਾਹਰ ਕੁਝ ਵੀ ਹੋਣ ਵਾਲਾ ਨਹੀਂ ਹੈ | ਇਸ ਲਈ ਕਿਸੇ ਵੀ ਤਰ੍ਹਾਂ ਝਗੜਾ ਨਾ ਹੋਣ ਦਿਓ | ਮੁੱਖ ਗੱਲ 'ਐਡਜਸਟਮੈਂਟ' ਹੈ | 'ਹਾਂ' ਕਹਿਣ ਨਾਲ ਮੁਕਤੀ ਹੈ | ਅਸੀਂ 'ਹਾਂ' ਕਿਹਾ, ਫਿਰ ਵੀ 'ਵਿਵਸਥਿਤ' ਦੇ ਬਾਹਰ ਕੁਝ ਹੋਣ ਵਾਲਾ ਹੈ ? ਪਰ 'ਨਾ' ਕਿਹਾ ਤਾਂ ਮਹਾਂ ਕਲੇਸ਼ !

ਘਰ ਵਿੱਚ ਪਤੀ-ਪਤਨੀ ਦੋਵੇਂ ਪੱਕਾ ਇਰਾਦਾ ਕਰਨ ਕਿ ਮੈਨੂੰ 'ਐਡਜਸਟ' ਹੋਣਾ ਹੈ ਤਾਂ ਦੋਹਾਂ ਦੀ ਸਮੱਸਿਆ ਹੱਲ ਹੋ ਜਾਵੇ | ਉਹ ਜ਼ਿਆਦਾ ਖਿੱਚੋਤਾਣ ਕਰੇ, ਤਦ ਅਸੀਂ 'ਐਡਜਸਟ' ਹੋ ਜਾਈਏ ਤਾਂ ਹੱਲ ਨਿਕਲ ਆਵੇਗਾ | ਇੱਕ ਆਦਮੀ ਦੇ ਹੱਥ ਵਿੱਚ ਦਰਦ ਹੋ ਰਿਹਾ ਸੀ, ਪਰ ਉਹ ਦੂਜਿਆਂ ਨੂੰ ਨਹੀਂ ਦੱਸਦਾ ਸੀ ਅਤੇ ਦੂਜੇ ਹੱਥ ਨਾਲ ਉਸ ਨੂੰ ਘੁੱਟ ਕੇ 'ਐਡਜਸਟ' ਕਰਦਾ ਸੀ | ਇਸ ਤਰ੍ਹਾਂ 'ਐਡਜਸਟ' ਹੋ ਜਾਈਏ ਤਾਂ ਹੱਲ ਨਿਕਲ ਜਾਵੇ | ਇਹ 'ਐਡਜਸਟ ਐਵਰੀਵੇਅਰ' ਨਹੀਂ ਹੋਏ ਤਾਂ ਪਾਗਲ ਹੋ ਜਾਵੋਗੇ | ਸਾਹਮਣੇ ਵਾਲਿਆਂ ਨੂੰ ਤੰਗ ਕਰਦੇ ਰਹੇ, ਇਸੇ ਕਾਰਨ ਪਾਗਲ ਹੋਏ ਹਾਂ | ਕਿਸੇ ਕੁੱਤੇ ਨੂੰ ਇੱਕ ਵਾਰ ਛੇੜੋ, ਤਿੰਨ ਵਾਰੀ ਛੇੜੋ, ਉੱਥੋਂ ਤੱਕ ਉਹ ਸਾਡਾ ਲਿਹਾਜ ਕਰੇਗਾ ਪਰ ਫਿਰ ਵਾਰ-ਵਾਰ ਛੇੜਦੇ ਰਹੋਗੇ ਤਾਂ ਉਹ ਸਾਨੂੰ ਵੱਢ ਲਵੇਗਾ | ਉਹ ਵੀ ਸਮਝ ਜਾਏਗਾ ਕਿ ਇਹ ਰੋਜ਼ਾਨਾ ਛੇੜਦਾ ਹੈ, ਇਸ ਲਈ ਨਾਲਾਇਕ ਹੈ, ਪਾਜੀ ਹੈ | ਇਹ ਗੱਲ ਸਮਝਣ ਵਾਲੀ ਹੈ | ਜ਼ਰਾ ਜਿੰਨਾ ਵੀ ਝੰਝਟ ਨਹੀਂ ਕਰਨਾ, 'ਐਡਜਸਟ ਐਵਰੀਵੇਅਰ' |

ਜਿਸਨੂੰ 'ਐਡਜਸਟ' ਹੋਣ ਦੀ ਕਲਾ ਆ ਗਈ, ਉਹ ਦੁਨੀਆਂ ਤੋਂ ਮੁਕਤੀ (ਮੋਕਸ਼) ਵੱਲ ਮੁੜ ਗਿਆ | 'ਐਡਜਸਟਮੈਂਟ' ਹੋਇਆ, ਉਸਦਾ ਹੀ ਨਾਮ ਗਿਆਨ | ਜਿਹੜਾ 'ਐਡਜਸਟਮੈਂਟ' ਸਿੱਖ ਗਿਆ, ਉਹ ਪਾਰ ਹੋ ਗਿਆ | ਜੋ ਭੁਗਤਣਾ ਹੈ, ਉਹ ਤਾਂ ਭੁਗਤਣਾ ਹੀ ਪਵੇਗਾ ਪਰ 'ਐਡਜਸਟਮੈਂਟ' ਲੈਣਾ ਆ ਗਿਆ, ਉਸਨੂੰ ਰੁਕਾਵਟ ਨਹੀਂ ਹੋਵੇਗੀ ਅਤੇ ਹਿਸਾਬ ਚੁਕਤਾ ਹੋ ਜਾਵੇਗਾ | ਕਦੇ ਲੁਟੇਰੇ ਮਿਲ ਜਾਣ, ਤਾਂ ਉਹਨਾਂ ਨਾਲ ਡਿਸਐਡਜਸਟ ਹੋਵਾਂਗੇ ਤਾਂ ਉਹ ਮਾਰ ਦੇਣਗੇ | ਇਸਦੀ ਬਜਾਇ ਅਸੀਂ ਤੈਅ ਕਰੀਏ ਕਿ ਉੱਥੇ 'ਐਡਜਸਟ' ਹੋ ਕੇ ਕੰਮ ਕੱਢ ਲੈਣਾ ਹੈ | ਫਿਰ ਉਹਨਾਂ ਤੋਂ ਪੁਛੋ ਕਿ, 'ਭਰਾਵਾ, ਤੁਹਾਡੀ ਕੀ ਇੱਛਾ ਹੈ ? ਅਸੀਂ ਤਾਂ ਯਾਤਰਾ ਤੇ ਨਿਕਲੇ ਹਾਂ |' (ਇਸ ਤਰ੍ਹਾਂ) ਉਹਨਾਂ ਦੇ ਨਾਲ 'ਐਡਜਸਟ' ਹੋ ਜਾਵੋ |

ਪਤਨੀ ਨੇ ਭੋਜਨ ਬਣਾਇਆ ਹੋਵੇ, ਉਸ ਵਿੱਚ ਗਲਤੀਆਂ ਕੱਢੋ ਤਾਂ ਉਹ ਬਲੰਡਰਜ਼ | ਏਦਾਂ ਨਹੀਂ ਕਰਨਾ | ਜਿਵੇਂ ਖੁਦ ਕਦੇ ਗਲਤੀ ਹੀ ਨਹੀਂ ਕਰਦਾ ਹੋਵੇ, ਏਦਾਂ ਗੱਲ ਕਰਦਾ ਹੈ | ਹਾਊ ਟੂ ਐਡਜਸਟ ? ਐਡਜਸਟਮੈਂਟ ਕਰਨਾ ਚਾਹੀਦਾ ਹੈ | ਜਿਸ ਦੇ ਨਾਲ ਹਮੇਸ਼ਾਂ ਰਹਿਣਾ ਹੈ, ਉਸਦੇ ਨਾਲ ਐਡਜਸਟਮੈਂਟ ਨਹੀਂ ਲੈਣਾ ਚਾਹੀਦਾ ? ਸਾਡੇ ਤੋਂ ਕਿਸੇ ਨੂੰ ਦੁੱਖ ਪੁਜੇ, ਤਾਂ ਉਹ ਭਗਵਾਨ ਮਹਾਵੀਰ ਦਾ ਧਰਮ ਕਿਵੇਂ ਕਹੇਗਾ ? ਅਤੇ ਘਰ ਦੇ ਲੋਕਾਂ ਨੂੰ ਤਾਂ ਦੁੱਖ ਹੋਣਾ ਹੀ ਨਹੀਂ ਚਾਹੀਦਾ |

## ਘਰ ਇੱਕ ਬਗੀਚਾ

ਇਕ ਭਰਾ ਮੈਨੂੰ ਕਹਿਣ ਲੱਗਾ ਕਿ, 'ਦਾਦਾਜੀ, ਮੇਰੀ ਪਤਨੀ ਘਰ ਵਿੱਚ ਐਵੇਂ ਕਰਦੀ ਹੈ ਉਵੇਂ ਕਰਦੀ ਹੈ |' ਤਦ ਮੈਂ ਉਸਨੂੰ ਕਿਹਾ ਕਿ ਤੁਹਾਡੀ ਪਤਨੀ ਤੋਂ ਪੁੱਛਾਂਗੇ ਤਾਂ ਉਹ ਕੀ ਕਹੇਗੀ ਕਿ, 'ਮੇਰਾ ਪਤੀ ਹੀ ਬੇਅਕਲ ਹੈ |' ਹੁਣ ਇਸ ਵਿੱਚ ਤੁਸੀਂ ਆਪਣੇ ਇੱਕਲੇ ਦਾ ਹੀ ਨਿਆਂ ਕਿਉਂ ਲੱਭਦੇ ਹੋ ? ਤਦ ਉਸ ਭਾਈ ਨੇ ਕਿਹਾ ਕਿ, 'ਮੇਰਾ ਤਾਂ ਘਰ ਹੀ ਵਿਗੜ ਗਿਆ ਹੈ, ਬੱਚੇ ਵਿਗੜ ਗਏ ਹਨ, ਬੀਵੀ ਵਿਗੜ ਗਈ ਹੈ |' ਮੈਂ ਕਿਹਾ, 'ਕੁਝ ਵਿਗੜਿਆ ਨਹੀਂ ਹੈ |' ਤੁਹਾਨੂੰ ਉਹ 'ਦੇਖਣਾ' ਨਹੀਂ ਆਉਂਦਾ | ਤੁਹਾਨੂੰ ਤੁਹਾਡਾ ਘਰ 'ਦੇਖਣਾ' ਆਉਣਾ ਚਾਹੀਦਾ ਹੈ | ਹਰੇਕ ਦੇ ਸੁਭਾਅ ਨੂੰ ਪਛਾਣਨਾ ਆਉਣਾ ਚਾਹੀਦਾ ਹੈ |

ਘਰ ਵਿੱਚ ਐਡਜਸਟਮੈਂਟ ਨਹੀਂ ਹੁੰਦਾ, ਉਸਦਾ ਕਾਰਨ ਕੀ ਹੈ ? ਪਰਿਵਾਰ ਵਿੱਚ ਜ਼ਿਆਦਾ ਮੈਂਬਰ ਹੋਣ, ਉਹਨਾਂ ਸਾਰਿਆਂ ਨਾਲ ਤਾਲਮੇਲ ਨਹੀਂ ਰਹਿੰਦਾ | ਬਾਤ ਦਾ ਬਤੰਗੜ ਬਣ ਜਾਂਦਾ ਹੈ, ਫਿਰ | ਉਹ ਕਿਸ ਲਈ ? ਮਨੁੱਖ ਦਾ ਜੋ ਸੁਭਾਅ ਹੈ, ਉਹ ਸਾਰਿਆਂ ਦਾ ਇੱਕੋ ਜਿਹਾ ਨਹੀਂ ਹੁੰਦਾ | ਜੁਗ ਦੇ ਅਨੁਸਾਰ ਸੁਭਾਅ ਹੋ ਜਾਂਦਾ ਹੈ | ਸਤਜੁਗ ਵਿੱਚ ਆਪਸੀ ਮੇਲ ਹੁੰਦਾ ਹੈ | ਘਰ ਵਿੱਚ ਸੌ ਮੈਂਬਰ ਹੋਣ ਪਰ ਦਾਦਾ ਜੀ ਜੋ ਕਹਿਣ, ਉਸ ਅਨੁਸਾਰ ਸਾਰੇ ਚੱਲਦੇ ਸਨ | ਅਤੇ ਇਸ ਕਲਿਜੁਗ ਵਿੱਚ ਤਾਂ ਦਾਦਾ ਜੀ ਕੁਝ ਕਹਿਣ ਤਾਂ ਉਹਨਾਂ ਨੂੰ ਵੱਡੀਆਂ -ਵੱਡੀਆਂ ਗਾਲ੍ਹਾਂ ਸੁਣਾਉਣਗੇ | ਬਾਪ ਕੁਝ ਕਹੇਗਾ ਤਾਂ ਬਾਪ ਨੂੰ ਵੀ ਓਦਾਂ ਹੀ ਸੁਣਾਉਣ |

ਹੁਣ ਮਨੁੱਖ ਤਾਂ ਮਨੁੱਖ ਹੀ ਹੈ ਪਰ ਤੁਹਾਨੂੰ ਪਛਾਣਨਾ ਨਹੀਂ ਆਉਂਦਾ ਹੈ | ਘਰ ਵਿੱਚ ਪੰਜਾਹ ਮੈਂਬਰ ਹੋਣ ਪਰ ਸਾਨੂੰ ਪਛਾਣਨਾ ਨਹੀਂ ਆਉਂਦਾ, ਇਸ ਲਈ ਬਖੇੜਾ ਹੁੰਦਾ

ਰਹਿੰਦਾ ਹੈ | ਉਹਨਾਂ ਨੂੰ ਪਛਾਣਨਾ ਤਾਂ ਚਾਹੀਦਾ ਨਾ | ਘਰ ਵਿੱਚ ਇੱਕ ਵਿਅਕਤੀ ਰੌਲਾ-ਰੱਪਾ ਪਾਉਂਦਾ ਹੋਵੇ ਤਾਂ ਇਹ ਉਸਦਾ ਸੁਭਾਅ ਹੀ ਹੈ | ਇਸ ਲਈ ਸਾਨੂੰ ਇੱਕ ਵਾਰ ਸਮਝ ਲੈਣਾ ਚਾਹੀਦਾ ਹੈ ਕਿ ਇਹ ਏਦਾਂ ਹੀ ਹੈ। ਤੁਸੀਂ ਸੱਚਮੁਚ ਪਛਾਣ ਸਕਦੇ ਹੋ ਕਿ ਇਹ ਇਹੋ ਜਿਹਾ ਹੀ ਹੈ ? ਫਿਰ ਉਸ ਵਿੱਚ ਅੱਗੇ ਕੁਝ ਜਾਂਚ ਕਰਨ ਦੀ ਲੋੜ ਹੈ ਕੀ ? ਅਸੀਂ ਪਛਾਣ ਜਾਈਏ ਫਿਰ ਕੁਝ ਪੜਤਾਲ ਕਰਨ ਦੀ ਲੋੜ ਨਹੀਂ ਰਹੇਗੀ। ਕਿਸੇ ਨੂੰ ਰਾਤ ਨੂੰ ਦੇਰ ਨਾਲ ਸੌਣ ਦੀ ਆਦਤ ਹੋਵੇ ਅਤੇ ਕਿਸੇ ਨੂੰ ਜਲਦੀ ਸੌਣ ਦੀ ਆਦਤ ਹੋਵੇ, ਉਹਨਾਂ ਦੋਹਾਂ ਦਾ ਮੇਲ ਕਿਸ ਤਰ੍ਹਾਂ ਹੋਵੇਗਾ ? ਅਤੇ ਪਰਿਵਾਰ ਵਿੱਚ ਸਾਰੇ ਮੈਂਬਰ ਇਕੱਠੇ ਰਹਿੰਦੇ ਹੋਣ ਤਾਂ ਕੀ ਹੋਵੇਗਾ ? ਘਰ ਵਿੱਚ ਕੋਈ ਏਦਾਂ ਕਹਿਣ ਵਾਲਾ ਵੀ ਮਿਲ ਜਾਏ ਕਿ 'ਤੁਸੀਂ ਘੱਟ ਅਕਲ ਵਾਲੇ ਹੋ', ਤਦ ਸਾਨੂੰ ਇਹ ਸਮਝ ਲੈਣਾ ਚਾਹੀਦਾ ਹੈ ਕਿ ਇਹ ਏਦਾਂ ਹੀ ਬੋਲਣ ਵਾਲਾ ਹੈ। ਇਸ ਲਈ ਸਾਨੂੰ ਐਡਜਸਟ ਹੋ ਜਾਣਾ ਚਾਹੀਦਾ ਹੈ | ਇਸਦੇ ਬਜਾਇ ਜੇ ਤੁਸੀਂ ਸੁਆਲ-ਜਵਾਬ ਕਰੋਗੇ ਤਾਂ ਥੱਕ ਜਾਵੋਗੇ | ਕਿਉਂਕਿ ਉਹ ਤਾਂ ਸਾਡੇ ਨਾਲ ਟਕਰਾਇਆ, ਪਰ ਅਸੀਂ ਵੀ ਉਸ ਨਾਲ ਟਕਰਾਵਾਂਗੇ ਤਾਂ ਸਾਡੀਆਂ ਵੀ ਅੱਖਾਂ ਨਹੀਂ ਹਨ, ਇਹ ਸਿੱਧ ਹੋ ਗਿਆ ਨਾ ? ਮੈਂ ਇਹ ਵਿਗਿਆਨ ਸਮਝਾਉਣਾ ਚਾਹੁੰਦਾ ਹਾਂ ਕਿ ਪ੍ਰਕ੍ਰਿਤੀ ਦਾ ਵਿਗਿਆਨ ਜਾਣੋ | ਬਾਕੀ, ਆਤਮਾ ਤਾਂ ਵੱਖਰੀ ਵਸਤੂ ਹੈ |

## ਵੱਖ-ਵੱਖ, ਬਾਗਾਂ ਦੇ ਫੁੱਲਾਂ ਦੇ ਰੰਗ-ਸੁਗੰਧ

ਤੁਹਾਡਾ ਘਰ ਤਾਂ ਬਗੀਚਾ ਹੈ। ਸਤਜੁਗ, ਤ੍ਰੇਤਾ ਅਤੇ ਦੁਆਪਰ ਜੁਗ ਵਿੱਚ ਘਰ ਖੇਤਾਂ ਵਰਗੇ ਹੁੰਦੇ ਸਨ। ਕਿਸੇ ਖੇਤ ਵਿੱਚ ਸਿਰਫ਼ ਗੁਲਾਬ ਹੀ ਗੁਲਾਬ, ਕਿਸੇ ਖੇਤ ਵਿੱਚ ਸਿਰਫ਼ ਚੰਪਾ ਹੀ ਚੰਪਾ। ਅੱਜ ਕੱਲ੍ਹ ਘਰ ਬਗੀਚੇ ਵਰਗਾ ਹੋ ਗਿਆ ਹੈ। ਇਸ ਲਈ ਸਾਨੂੰ ਇਹ ਮੋਗਰਾ ਹੈ ਜਾਂ ਗੁਲਾਬ, ਇਹੋ ਜਿਹੀ ਜਾਂਚ ਨਹੀਂ ਕਰਨੀ ਚਾਹੀਦੀ ? ਸਤਜੁਗ ਵਿੱਚ ਕੀ ਸੀ ਕਿ ਇੱਕ ਘਰ ਵਿੱਚ ਇੱਕ ਗੁਲਾਬ ਹੁੰਦਾ ਤਾਂ ਸਾਰੇ ਗੁਲਾਬ ਹੀ ਹੁੰਦੇ ਅਤੇ ਅਤੇ ਦੂਜੇ ਘਰ ਵਿੱਚ ਮੋਗਰਾ ਹੁੰਦਾ ਤਾਂ ਘਰ ਦੇ ਸਾਰੇ ਮੋਗਰੇ, ਇੰਝ ਸੀ। ਇੱਕ ਪਰਿਵਾਰ ਦੇ ਸਾਰੇ ਗੁਲਾਬ ਦੇ ਪੌਦੇ, ਇੱਕ ਖੇਤ ਦੀ ਤਰ੍ਹਾਂ, ਇਸ ਲਈ ਦਿੱਕਤ ਨਹੀਂ ਹੁੰਦੀ ਸੀ ਅਤੇ ਅੱਜ ਤਾਂ ਬਗੀਚੇ ਵਰਗਾ ਹੋ ਗਿਆ ਹੈ। ਇੱਕ ਹੀ ਘਰ ਵਿੱਚ ਇੱਕ ਗੁਲਾਬ ਵਰਗਾ ਅਤੇ ਦੂਜਾ ਮੋਗਰੇ ਵਰਗਾ। ਇਸ ਲਈ ਗੁਲਾਬ ਰੌਲਾ ਪਾਵੇ ਕਿ ਤੂੰ ਮੇਰੇ ਵਰਗਾ ਕਿਉਂ ਨਹੀਂ ਹੈ ? ਤੇਰਾ ਰੰਗ

ਵੇਖ, ਕਿਹੋ ਜਿਹਾ ਸਫੈਦ ਹੈ, ਮੇਰਾ ਰੰਗ ਕਿੰਨਾ ਸੋਹਣਾ ਹੈ ! ਤਾਂ ਮੋਗਰਾ ਕਹੇਗਾ ਕਿ ਤੇਰੇ ਵਿੱਚ ਤਾਂ ਸਿਰਫ਼ ਕੰਡੇ ਹਨ। ਹੁਣ ਗੁਲਾਬ ਹੋਏਗਾ ਤਾਂ ਕੰਡੇ ਤਾਂ ਹੋਣਗੇ ਹੀ, ਮੋਗਰਾ ਹੋਏਗਾ ਤਾਂ ਕੰਡੇ ਨਹੀਂ ਹੋਣਗੇ। ਮੋਗਰੇ ਦਾ ਫੁੱਲ ਸਫੈਦ ਹੋਵੇਗਾ, ਗੁਲਾਬ ਦਾ ਫੁੱਲ ਗੁਲਾਬੀ ਹੋਵੇਗਾ, ਲਾਲ ਹੋਵੇਗਾ। ਇਸ ਕਲਜੁਗ ਵਿੱਚ ਇੱਕ ਹੀ ਘਰ ਵਿੱਚ ਵੱਖੋ ਵੱਖ ਪੌਦੇ ਹੁੰਦੇ ਹਨ। ਭਾਵ ਘਰ ਬਗੀਚੇ ਵਰਗਾ ਹੋ ਗਿਆ ਹੈ। ਪਰ ਇਹ ਤਾਂ ਵੇਖਣਾ ਹੀ ਨਹੀਂ ਆਉਂਦਾ, ਉਸਦਾ ਕੀ ਕਰੀਏ ? ਉਸਦਾ ਦੁੱਖ ਹੀ ਹੋਏਗਾ ਨਾ ! ਅਤੇ ਸੰਸਾਰ ਦੇ ਕੋਲ ਇਹ ਵੇਖਣ ਦੀ ਅੱਖ (ਦ੍ਰਿਸ਼ਟੀ) ਨਹੀਂ ਹੈ। ਬਾਕੀ, ਕੋਈ ਬੁਰਾ ਹੁੰਦਾ ਹੀ ਨਹੀਂ ਹੈ। ਇਹ ਮਤਭੇਦ ਤਾਂ ਖੁਦ ਦੇ ਹੰਕਾਰ ਦੇ ਕਾਰਨ ਹੀ ਹਨ। ਜਿਹਨਾਂ ਨੂੰ ਵੇਖਣਾ ਨਹੀਂ ਆਉਂਦਾ, ਉਹਨਾਂ ਨੂੰ ਹੰਕਾਰ ਹੈ। ਮੈਨੂੰ ਹੰਕਾਰ ਨਹੀਂ ਹੈ, ਇਸ ਲਈ ਮੈਨੂੰ ਸਾਰੇ ਸੰਸਾਰ ਵਿੱਚ ਕਿਸੇ ਦੇ ਨਾਲ ਮਤਭੇਦ ਹੀ ਨਹੀਂ ਹੁੰਦਾ ਹੈ। ਮੈਨੂੰ ਵੇਖਣਾ ਆਉਂਦਾ ਹੈ ਕਿ ਇਹ 'ਗੁਲਾਬ' ਹੈ, ਇਹ 'ਮੋਗਰਾ' ਹੈ, ਇਹ 'ਧਤੂਰਾ' ਹੈ, ਇਹ ਕੌੜਾ 'ਕੁੰਦਰੂ' ਦਾ ਫੁੱਲ ਹੈ। ਇਹ ਸਭ ਮੈਂ ਪਛਾਣਦਾ ਹਾਂ। ਭਾਵ ਬਗੀਚੇ ਦੇ ਵਰਗਾ ਹੋ ਗਿਆ ਹੈ। ਇਹ ਤਾਂ ਤਾਰੀਫ਼ ਦੇ ਲਾਇਕ ਹੋਇਆ ਨਾ ? ਤੁਹਾਨੂੰ ਕੀ ਲੱਗਦਾ ਹੈ ?

**ਪ੍ਰਸ਼ਨ ਕਰਤਾ** : ਠੀਕ ਹੈ |

**ਦਾਦਾ ਸ਼੍ਰੀ :** ਏਦਾਂ ਹੈ ਨਾ, ਪ੍ਰਕ੍ਰਿਤੀ ਵਿੱਚ ਪਰਿਵਰਤਨ ਨਹੀਂ ਹੁੰਦਾ ਹੈ | ਉਹ ਤਾਂ ਉਹੀ ਦਾ ਉਹੀ ਮਾਲ, ਉਸ ਵਿੱਚ ਫਰਕ ਨਹੀਂ ਹੋਵੇਗਾ | ਅਸੀਂ ਹਰੇਕ ਪ੍ਰਕ੍ਰਿਤੀ ਨੂੰ ਜਾਣ ਚੁੱਕੇ ਹਾਂ, ਇਸ ਲਈ ਤੁਰੰਤ ਪਛਾਣ ਲੈਂਦੇ ਹਾਂ | ਇਸ ਲਈ ਅਸੀਂ ਹਰ ਇੱਕ ਦੇ ਨਾਲ ਉਸਦੀ ਪ੍ਰਕ੍ਰਿਤੀ ਦੇ ਅਨੁਸਾਰ ਰਹਿੰਦੇ ਹਾਂ | ਸੂਰਜ ਦੇ ਨਾਲ ਅਸੀਂ ਦੁਪਿਹਰ ਬਾਰਾਂ ਵਜੇ ਦੋਸਤੀ ਕਰਾਂਗੇ ਤਾਂ ਕੀ ਹੋਵੇਗਾ ? ਇਸ ਤਰ੍ਹਾਂ ਅਸੀਂ ਸਮਝ ਲਈਏ ਕਿ ਇਹ ਗਰਮੀ ਦਾ ਸੂਰਜ ਹੈ, ਇਹ ਠੰਢ ਦਾ ਸੂਰਜ ਹੈ, ਇੰਝ ਸਾਰੇ ਸਮਝ ਲਈਏ ਤਾਂ ਫਿਰ ਮੁਸ਼ਕਿਲ ਹੋਵੇਗੀ ?

ਅਸੀਂ ਪ੍ਰਕ੍ਰਿਤੀ ਨੂੰ ਪਛਾਣਦੇ ਹਾਂ, ਇਸ ਲਈ ਤੁਸੀਂ ਟਕਰਾਣਾ ਚਾਹੋ ਤਾਂ ਵੀ ਮੈਂ ਟਕਰਾਉਣ ਨਹੀਂ ਦੇਵਾਂਗਾ, ਮੈਂ ਖਿਸਕ ਜਾਵਾਂਗਾ | ਨਹੀਂ ਤਾਂ ਦੋਹਾਂ ਦਾ ਐਕਸੀਡੈਂਟ ਹੋ ਜਾਏ ਅਤੇ ਦੋਹਾਂ ਦੇ ਸਪੇਅਰਪਾਰਟਸ ਟੁੱਟ ਜਾਣ | ਕਿਸੇ ਦਾ ਬੰਪਰ ਟੁੱਟ ਗਿਆ ਤਾਂ ਅੰਦਰ ਬੈਠੇ

ਹੋਏ ਦੀ ਕੀ ਹਾਲਤ ਹੋ ਜਾਏਗੀ ? ਬੈਠਣ ਵਾਲਿਆਂ ਦੀ ਦੁਰਦਸ਼ਾ ਹੋ ਜਾਏਗੀ ਨਾ ! ਇਸ ਲਈ ਪ੍ਰਕ੍ਰਿਤੀ ਪਛਾਣੋ | ਘਰ ਵਿੱਚ ਸਭ ਦੀ ਪ੍ਰਕ੍ਰਿਤੀ ਪਛਾਣ ਲੈਣੀ ਹੈ |

ਇਸ ਕਲਯੁਗ ਵਿੱਚ ਪ੍ਰਕ੍ਰਿਤੀ ਖੇਤ ਵਰਗੀ ਨਹੀਂ ਹੈ, ਬਗੀਚੇ ਦੇ ਵਰਗੀ ਹੈ | ਇੱਕ ਚੰਪਾ, ਦੂਜਾ ਗੁਲਾਬ, ਮੋਗਰਾ, ਚਮੇਲੀ ਵਰਗਾ, ਇਸ ਲਈ ਸਾਰੇ ਲੜਦੇ ਹਨ | ਇੱਕ ਕਹੇਗਾ ਕਿ ਮੇਰਾ ਇੰਞ ਹੈ ਤਾਂ ਦੂਜਾ ਕਹੇਗਾ ਕਿ ਮੇਰਾ ਇੰਞ ਹੈ | ਤਦ ਇੱਕ ਕਹੇਗਾ ਕਿ ਤੇਰੇ ਵਿੱਚ ਕੰਡੇ ਹਨ, ਚਲਿਆ ਜਾ, ਤੇਰੇ ਨਾਲ ਕੌਣ ਖੜਾ ਹੋਵੇਗਾ ? ਏਦਾਂ ਹੀ ਝਗੜੇ ਚਲਦੇ ਰਹਿੰਦੇ ਹਨ |

# ਕਾਉਂਟਰ ਪੁਲੀ ਦੀ ਕਰਾਮਾਤ

ਪਹਿਲਾਂ ਅਸੀਂ ਆਪਣਾ ਵਿਚਾਰ ਪ੍ਰਗਟ ਨਾ ਕਰੀਏ। ਸਾਹਮਣੇ ਵਾਲੇ ਤੋਂ ਪੁੱਛੀਏ ਕਿ ਇਸਦੇ ਬਾਰੇ ਵਿੱਚ ਤੁਸੀਂ ਕੀ ਕਹਿਣਾ ਚਾਹੁੰਦੇ ਹੋ ? ਸਾਹਮਣੇ ਵਾਲਾ ਆਪਣੀ ਗੱਲ ਉੱਤੇ ਅੜਿਆ ਰਹੇ, ਤਾਂ ਮੈਂ ਆਪਣੀ ਗੱਲ ਛੱਡ ਦਿੰਦਾ ਹਾਂ। ਅਸੀਂ ਤਾਂ ਇਹੀ ਵੇਖਣਾ ਹੈ ਕਿ ਕਿਸੇ ਤਰ੍ਹਾਂ ਵੀ, ਸਾਹਮਣੇ ਵਾਲੇ ਨੂੰ ਦੁੱਖ ਨਾ ਹੋਵੇ। ਸਾਡਾ ਵਿਚਾਰ ਸਾਹਮਣੇ ਵਾਲੇ ਉੱਤੇ ਥੋਪਣਾ ਨਹੀਂ ਹੈ। ਸਾਹਮਣੇ ਵਾਲੇ ਦਾ ਵਿਚਾਰ (ਅਭਿਪ੍ਰਾਏ) ਸਾਨੂੰ ਲੈਣਾ ਚਾਹੀਦਾ ਹੈ। ਅਸੀਂ ਤਾਂ ਸਾਰਿਆਂ ਦੇ ਵਿਚਾਰ ਸਵੀਕਾਰ ਕਰਕੇ 'ਗਿਆਨੀ' ਹੋਏ ਹਾਂ। ਮੈਂ ਆਪਣਾ ਵਿਚਾਰ ਕਿਸੇ ਉੱਤੇ ਥੋਪਣ ਜਾਵਾਂਗਾ ਤਾਂ ਮੈਂ ਹੀ ਕੱਚਾ ਪੈ ਜਾਵਾਂਗਾ ? ਸਾਡੇ ਵਿਚਾਰ ਤੋਂ ਕਿਸੇ ਨੂੰ ਦੁੱਖ ਨਹੀਂ ਹੋਣਾ ਚਾਹੀਦਾ।

ਤੁਹਾਡੇ 'ਰੈਵੋਲਿਊਸ਼ਨ' ਅਠਾਰਾਂ ਸੌ ਦੇ ਹੋਣ ਅਤੇ ਸਾਹਮਣੇ ਵਾਲੇ ਦੇ ਛੇ ਸੌ ਦੇ ਹੋਣ ਅਤੇ ਤੁਸੀਂ ਆਪਣਾ ਵਿਚਾਰ ਉਸ ਉੱਤੇ ਥੋਪ ਦਿਓ, ਤਾਂ ਉਸਦਾ 'ਇੰਜਨ' ਟੁੱਟ ਜਾਏਗਾ। ਉਸਦੇ ਸਾਰੇ 'ਗਿਯਰ' ਬਦਲਣੇ ਪੈਣਗੇ।

**ਪ੍ਰਸ਼ਨ ਕਰਤਾ** : 'ਰੈਵੋਲਿਊਸ਼ਨ' ਮਤਲਬ ਕੀ ?

**ਦਾਦਾ ਸ਼੍ਰੀ :** ਇਹ ਸੋਚਣ ਦੀ ਸਪੀਡ ਹੈ, ਜੋ ਹਰੇਕ ਦੀ ਅਲੱਗ-ਅਲੱਗ ਹੁੰਦੀ ਹੈ | ਕੁਝ ਘਟਨਾ ਹੋਈ ਹੋਵੇ ਤਾਂ ਮਨ ਇੱਕ ਮਿੰਟ ਵਿੱਚ ਤਾਂ ਬਹੁਤ ਸਾਰਾ ਵਿਖਾ ਦੇਵੇ | ਉਸਦੇ ਸਾਰੇ ਨਤੀਜੇ (ਪਰਿਆਏ) 'ਐਟ ਏ ਟਾਇਮ' ਦਿਖਾ ਦੇਵੇ | ਇਹ ਵੱਡੇ-ਵੱਡੇ ਪਰੈਜ਼ੀਡੈਂਟਾਂ

(ਅਧਿਅਕਸ਼ਾਂ) ਨੂੰ ਇੱਕ ਮਿੰਟ ਵਿੱਚ ਬਾਰਾਂ ਸੌ 'ਰੈਵੋਲਿਊਸ਼ਨ' ਫਿਰਦੇ ਹਨ ਅਤੇ ਸਾਡੇ ਪੰਜ ਹਜ਼ਾਰ ਹਨ ਅਤੇ ਭਗਵਾਨ ਮਹਾਵੀਰ ਦੇ ਲੱਖ 'ਰੈਵੋਲਿਊਸ਼ਨ' ਫਿਰਦੇ ਸਨ !

ਇਹ ਮਤਭੇਦ ਹੋਣ ਦੀ ਵਜ੍ਹਾ ਕੀ ਹੈ ? ਤੁਹਾਡੀ ਪਤਨੀ ਦੇ ਸੌ 'ਰੈਵੋਲਿਊਸ਼ਨ' ਹੋਣ ਅਤੇ ਤੁਹਾਡੇ ਪੰਜ ਸੌ 'ਰੈਵੋਲਿਊਸ਼ਨ' ਹੋਣ ਅਤੇ ਤੁਹਾਨੂੰ ਵਿੱਚਕਾਰ 'ਕਾਉਂਟਰ ਪੁਲੀ' ਪਾਉਣਾ ਨਹੀਂ ਆਉਂਦਾ। ਇਸ ਲਈ ਚੰਗਿਆੜੀਆਂ ਪੈਦਾ ਹੋਣਗੀਆਂ ਅਤੇ ਝਗੜੇ ਹੋਣਗੇ। ਓਏ ! ਕਦੇ ਕਦੇ ਤਾਂ 'ਇੰਜਨ' ਵੀ ਟੁੱਟ ਜਾਂਦਾ ਹੈ। 'ਰੈਵੋਲਿਊਸ਼ਨ' ਸਮਝੇ ਤੁਸੀਂ ? ਇੱਕ ਮਜ਼ਦੂਰ ਨਾਲ ਤੁਸੀਂ ਗੱਲ ਕਰੋਗੇ ਤਾਂ ਤੁਹਾਡੀ ਗੱਲ ਉਸਨੂੰ ਸਮਝ ਵਿੱਚ ਨਹੀਂ ਆਏਗੀ (ਕਿਉਂਕਿ) ਉਸਦੇ 'ਰੈਵੋਲਿਊਸ਼ਨ' ਪੰਜਾਹ ਅਤੇ ਤੁਹਾਡੇ ਪੰਜ ਸੌ ਹੋਣਗੇ | ਕਿਸੇ ਦੇ ਇੱਕ ਹਜ਼ਾਰ ਹੋਣਗੇ, ਕਿਸੇ ਦੇ ਬਾਰਾਂ ਸੌ ਹੋਣਗੇ, ਜਿਵੇਂ ਜਿਸਦਾ ਡਿਵੈਲਪਮੈਂਟ (ਵਿਕਾਸ) ਹੋਏਗਾ, ਉਸਦੇ ਅਨੁਸਾਰ 'ਰੈਵੋਲਿਊਸ਼ਨ' ਹੋਣਗੇ। ਵਿੱਚਕਾਰ 'ਕਾਉਂਟਰ ਪੁਲੀ' ਪਾਈ ਹੋਵੇ ਤਾਂ ਹੀ ਤੁਹਾਡੀ ਗੱਲ ਉਸ ਤੱਕ ਪੁੱਜੇਗੀ। 'ਕਾਉਂਟਰ ਪੁਲੀ' ਭਾਵ ਤੁਹਾਨੂੰ ਵਿੱਚਕਾਰ ਪੱਟੜੀ ਪਾ ਕੇ ਆਪਣੇ 'ਰੈਵੋਲਿਊਸ਼ਨ' ਘਟਾਉਣੇ ਹੋਣਗੇ। ਮੈਂ ਹਰ ਇੱਕ ਮਨੁੱਖ ਦੇ ਨਾਲ 'ਕਾਉਂਟਰ ਪੁਲੀ' ਪਾ ਦਿੰਦਾ ਹਾਂ। ਸਿਰਫ਼ ਹੰਕਾਰ ਕੱਢ ਦੇਣ ਨਾਲ ਹੀ ਕੰਮ ਹੋਵੇਗਾ, ਇੰਝ ਨਹੀਂ ਹੈ। 'ਕਾਉਂਟਰ ਪੁਲੀ' ਵੀ ਹਰੇਕ ਨਾਲ ਪਾਉਣੀ ਪੈਂਦੀ ਹੈ। ਇਸ ਕਰਕੇ ਮੇਰਾ ਕਿਸੇ ਦੇ ਨਾਲ ਮਤਭੇਦ ਹੀ ਨਹੀਂ ਹੁੰਦਾ। ਮੈਂ ਸਮਝ ਜਾਂਦਾ ਹਾਂ ਕਿ ਇਸ ਭਾਈ ਦੇ ਏਨੇ ਹੀ 'ਰੈਵੋਲਿਊਸ਼ਨ' ਹਨ। ਇਸ ਲਈ ਉਸਦੇ ਅਨੁਸਾਰ ਮੈਂ 'ਕਾਉਂਟਰ ਪੁਲੀ' ਪਾ ਦਿੰਦਾ ਹਾਂ। ਮੇਰੀ ਤਾਂ ਛੋਟੇ ਬੱਚੇ ਨਾਲ ਵੀ ਬਹੁਤ ਬਣਦੀ ਹੈ। ਕਿਉਂਕਿ ਮੈਂ ਉਸਦੇ ਨਾਲ ਵੀ ਚਾਲੀ ਰੈਵੋਲਿਊਸ਼ਨ ਲਾ ਕੇ ਗੱਲ ਕਰਦਾ ਹਾਂ। ਇਸ ਨਾਲ ਮੇਰੀ ਗੱਲ ਉਸਨੂੰ ਸਮਝ ਵਿੱਚ ਆਉਂਦੀ ਹੈ, ਨਹੀਂ ਤਾਂ ਉਹ 'ਮਸ਼ੀਨ' ਟੁੱਟ ਜਾਏ।

**ਪ੍ਰਸ਼ਨ ਕਰਤਾ** : ਕੋਈ ਵੀ ਸਾਹਮਣੇ ਵਾਲੇ ਦੇ ਲੈਵਲ ਉੱਤੇ ਆਏਗਾ, ਤਾਂ ਹੀ ਗੱਲ ਬਣੇਗੀ?

**ਦਾਦਾ ਸ਼੍ਰੀ :** ਹਾਂ, ਉਸਦੇ ਰੈਵੋਲਿਊਸ਼ਨ ਉੱਤੇ ਆਏਗਾ ਤਾਂ ਹੀ ਗੱਲ ਬਣੇਗੀ | ਤੁਹਾਡੇ ਨਾਲ ਗੱਲਬਾਤ ਕਰਦੇ ਸਾਡੇ ਰੈਵੋਲਿਊਸ਼ਨ ਕਿੱਥੋਂ ਦੀ ਕਿੱਥੋਂ ਤੱਕ ਘੁੰਮ ਆਉਣ ! ਸਾਰੀ ਦੁਨੀਆਂ ਘੁੰਮ ਆਉਣ ! ਤੁਹਾਨੂੰ 'ਕਾਉਂਟਰ ਪੁਲੀ' ਪਾਉਣਾ ਨਹੀਂ ਆਉਂਦਾ, ਉਸ ਵਿੱਚ ਘੱਟ

'ਰੈਵੋਲਿਊਸ਼ਨ' ਵਾਲੇ ਇੰਜਨ ਦਾ ਕੀ ਦੋਸ਼ ? ਉਹ ਤਾਂ ਤੁਹਾਡਾ ਦੋਸ਼ ਕਿ 'ਕਾਉਂਟਰ ਪੁਲੀ' ਪਾਉਣਾ ਨਹੀਂ ਆਇਆ !

# ਸਿੱਖੋ ਫਿਊਜ਼ ਲਗਾਉਣਾ

ਇਹ ਤਾਂ ਪਛਾਣਨਾ ਹੈ ਕਿ 'ਮਸ਼ੀਨਰੀ' ਕਿਹੋ ਜਿਹੀ ਹੈ ! ਉਸਦਾ ਫਿਊਜ਼ ਉੱਡ ਜਾਵੇ ਤਾਂ ਉਹ ਕਿਸ ਤਰ੍ਹਾਂ ਲਗਾਉਣਾ ਹੈ ? ਸਾਹਮਣੇ ਵਾਲੇ ਦੇ ਸੁਭਾਅ ਅਨੁਸਾਰ 'ਐਡਜਸਟ' ਹੋਣਾ ਆਉਣਾ ਚਾਹੀਦਾ ਹੈ। ਸਾਡਾ ਤਾਂ, ਜੇ ਸਾਹਮਣੇ ਵਾਲੇ ਦਾ 'ਫਿਊਜ਼' ਉੱਡ ਜਾਵੇ ਤਾਂ ਵੀ ਐਡਜਸਟਮੈਂਟ ਹੁੰਦਾ ਹੈ | ਪਰ ਸਾਹਮਣੇ ਵਾਲੇ ਦਾ 'ਐਡਜਸਟਮੈਂਟ' ਟੁੱਟ ਜਾਵੇ ਤਾਂ ਕੀ ਹੋਵੇਗਾ ? 'ਫਿਊਜ਼' ਉੱਡ ਗਿਆ | ਫਿਰ ਉਹ ਕੰਧਾਂ ਨਾਲ ਟਕਰਾਏਗਾ, ਦਰਵਾਜ਼ੇ ਨਾਲ ਟਕਰਾਏਗਾ ਪ੍ਰੰਤੂ ਤਾਰ ਨਹੀਂ ਟੁੱਟਦਾ | ਜੇ ਕੋਈ ਫਿਊਜ਼ ਲਗਾ ਦੇਵੇ ਤਾਂ ਫਿਰ ਸਭ ਠੀਕ-ਠਾਕ ਹੋ ਜਾਵੇਗਾ, ਨਹੀਂ ਤਾਂ ਉਦੋਂ ਤੱਕ ਉਹ ਉਲਝਨ ਵਿੱਚ ਹੀ ਰਹੇਗਾ |

# ਉਮਰ ਘੱਟ ਅਤੇ ਝਮੇਲੇ ਵੱਧ

ਸਭ ਤੋਂ ਵੱਡਾ ਦੁੱਖ ਕੀ ਹੈ ? 'ਡਿਸਐਡਜਸਟਮੈਂਟ' | ਉੱਥੇ 'ਐਡਜਸਟ ਐਵਰੀਵੇਅਰ' ਕਰ ਲਈਏ ਤਾਂ ਕੀ ਹਰਜ਼ ਹੈ ?

**ਪ੍ਰਸ਼ਨ ਕਰਤਾ** : ਉਸ ਵਿੱਚ ਤਾਂ ਪੁਰਸ਼ਾਰਥ ਚਾਹੀਦਾ |

**ਦਾਦਾ ਸ਼੍ਰੀ** : ਕੋਈ ਪੁਰਸ਼ਾਰਥ ਨਹੀਂ ਚਾਹੀਦਾ | ਮੇਰੀ ਆਗਿਆ ਦਾ ਪਾਲਣ ਕਰੋ ਕਿ ਦਾਦਾ ਜੀ ਨੇ ਕਿਹਾ ਹੈ ਕਿ 'ਐਡਜਸਟ ਐਵਰੀਵੇਅਰ' | ਤਾਂ ਫਿਰ 'ਐਡਜਸਟ' ਹੁੰਦਾ ਰਹੇ । ਘਰਵਾਲੀ ਕਹੇ ਕਿ, 'ਤੁਸੀਂ ਚੋਰ ਹੋ' । ਤਾਂ ਕਹਿਣਾ ਕਿ 'ਯੂ ਆਰ ਕਰੈਕਟ' (ਤੂੰ ਠੀਕ ਕਹਿੰਦੀ ਹੈਂ) ਪਤਨੀ ਡੇਢ ਸੌ ਦੀ ਸਾੜੀ ਲਿਆਉਣ ਨੂੰ ਕਹੇ ਤਾਂ ਸਾਨੂੰ ਪੱਚੀ ਰੁਪਏ ਵੱਧ ਦੇਣੇ ਚਾਹੀਦੇ ਹਨ। ਤਾਂ ਫਿਰ ਛੇ ਮਹੀਨੇ ਤੱਕ ਚੱਲਦਾ ਰਹੇ ਸਭ ਠੀਕ-ਠਾਕ !

ਏਦਾਂ ਹੈ, ਬ੍ਰਹਮਾ ਜੀ ਦੇ ਇੱਕ ਦਿਨ ਬਰਾਬਰ ਸਾਡੀ ਸਾਰੀ ਜ਼ਿੰਦਗੀ ! ਬ੍ਰਹਮਾ ਜੀ ਦਾ ਇੱਕ ਦਿਨ ਜਿਉਣਾ ਅਤੇ ਇਹ ਕੀ ਝਮੇਲਾ ? ਜੇ ਬ੍ਰਹਮਾ ਜੀ ਦੇ ਸੌ ਸਾਲ ਜਿਉਣੇ ਹੋਣ ਤਾਂ ਅਸੀਂ ਕਹਾਂਗੇ ਕਿ, 'ਠੀਕ ਹੈ' | ਐਡਜਸਟ ਕਿਉਂ ਹੋਈਏ ? 'ਦਾਅਵਾ ਕਰ' ਕਹਾਂਗੇ | ਪਰ ਜਿਸਨੇ ਛੇਤੀ ਨਿਬੇੜਨਾ ਹੋਵੇ, ਉਸਨੂੰ ਕੀ ਕਰਨਾ ਚਾਹੀਦਾ ? 'ਐਡਜਸਟ'

ਹੋ ਜਾਓ ਕਿ ਫਿਰ 'ਦਾਅਵਾ ਦਾਇਰ ਕਰ' ਕਹਿਏ ? ਪਰ ਇਹ ਤਾਂ ਇੱਕ ਦਿਨ ਦੀ ਹੀ ਗੱਲ ਹੈ, ਇਹ ਤਾਂ ਜਲਦੀ ਨਿਬੇੜਨੀ ਹੈ | ਜੇ ਕੰਮ ਜਲਦੀ ਨਿਬੇੜਨਾ ਹੋਵੇ, ਤਾਂ ਕੀ ਕਰਨਾ ਪਏਗਾ ? 'ਐਡਜਸਟ' ਹੋ ਕੇ ਛੋਟਾ ਕਰ ਦੇਣਾ ਚਾਹੀਦਾ, ਵਰਨਾ ਵੱਧਦਾ ਜਾਏ ਕਿ ਨਹੀਂ ਵੱਧਦਾ ਜਾਏ ? ਪਤਨੀ ਦੇ ਨਾਲ ਲੜਾਈ ਤੋਂ ਬਾਅਦ ਰਾਤ ਨੂੰ ਨੀਂਦ ਆਊਗੀ ਕੀ ? ਅਤੇ ਸਵੇਰੇ ਵਧੀਆ ਨਾਸ਼ਤਾ ਵੀ ਨਹੀਂ ਮਿਲੇਗਾ |

## ਅਪਣਾਓ ਗਿਆਨੀ ਦੀ ਗਿਆਨ ਕਲਾ !

ਕਿਸੇ ਦਿਨ ਵਾਈਫ ਕਹੇਗੀ, 'ਮੈਨੂੰ ਉਹ ਸਾੜੀ ਨਹੀਂ ਲੈ ਕੇ ਦਿਓਗੇ ? ਮੈਨੂੰ ਉਹ ਸਾੜੀ ਲੈ ਕੇ ਦੇਣੀ ਪਏਗੀ |' ਤਦ ਪਤੀ ਪੁੱਛੇਗਾ, 'ਕਿੰਨੀ ਕੀਮਤ ਦੀ ਵੇਖੀ ਸੀ ਤੂੰ ?' ਤਦ ਵਾਈਫ ਕਹੇਗੀ, 'ਬਾਈ ਸੌ ਦੀ ਹੈ, ਜ਼ਿਆਦਾ ਨਹੀਂ |' ਤਦ ਉਹ ਕਹੇਗਾ, 'ਤੂੰ ਬਾਈ ਸੌ ਦੀ ਕਹਿੰਦੀ ਹੈਂ ਪਰ ਮੈਂ ਹੁਣ ਰੁਪਏ ਲਿਆਊਂਗਾ ਕਿੱਥੋਂ ? ਹਾਲੇ ਪੈਸਿਆਂ ਦਾ ਬੰਦੋਬਸਤ ਨਹੀਂ ਹੈ, ਦੋ-ਤਿੰਨ ਸੌ ਦੀ ਹੁੰਦੀ ਤਾਂ ਲੈ ਦਿੰਦਾ, ਪਰ ਤੂੰ ਬਾਈ ਸੌ ਦੀ ਕਹਿੰਦੀ ਹੈਂ |' ਉਹ ਰੁੱਸ ਕੇ ਬੈਠੀ ਰਹੇ, ਹੁਣ ਕੀ ਹਾਲਤ ਹੋਏਗੀ, ਫਿਰ ! ਮਨ ਵਿੱਚ ਏਦਾਂ ਹੋਵੇ ਕਿ ਓਏ, ਇਸ ਨਾਲੋਂ ਤਾਂ ਵਿਆਹ ਨਾ ਕੀਤਾ ਹੁੰਦਾ ਤਾਂ ਚੰਗਾ ਸੀ, ਪਰ ਵਿਆਹ ਤੋਂ ਬਾਅਦ ਪਛਤਾਉਣਾ, ਕਿਸ ਕੰਮ ਦਾ ? ਅਰਥਾਤ ਇਸ ਤਰ੍ਹਾਂ ਦੇ ਦੁੱਖ ਹਨ |

**ਪ੍ਰਸ਼ਨ ਕਰਤਾ** : ਤੁਸੀਂ ਏਦਾਂ ਕਹਿਣਾ ਚਾਹੁੰਦੇ ਹੋ ਕਿ ਪਤਨੀ ਨੂੰ ਬਾਈ ਸੌ ਦੀ ਸਾੜੀ ਲੈ ਕੇ ਦੇਣੀ ਚਾਹੀਦੀ ਹੈ ?

**ਦਾਦਾ ਸ਼੍ਰੀ :** ਲੈ ਕੇ ਦੇਣਾ ਜਾਂ ਨਹੀਂ ਲੈ ਕੇ ਦੇਣਾ, ਇਹ ਤੁਹਾਡੇ ਉੱਤੇ ਨਿਰਭਰ ਕਰਦਾ ਹੈ | ਉਹ ਰੁੱਸ ਕੇ ਹਰ ਰੋਜ਼ ਰਾਤ ਨੂੰ 'ਖਾਣਾ ਨਹੀਂ ਬਣਾਉਂਗੀ' ਕਹੇਗੀ, ਤਦ ਕੀ ਕਰੀਏ ਅਸੀਂ ? ਬਾਵਰਚੀ ਕਿਥੋਂ ਲੈ ਕੇ ਆਈਏ ? ਇਸ ਲਈ ਫਿਰ ਕਰਜ਼ਾ ਲੈ ਕੇ ਵੀ ਦੇਣੀ ਪਊਗੀ ਨਾ?

ਤੁਸੀਂ ਕੁਝ ਏਦਾਂ (ਉਪਾਅ) ਕਰੋ ਕਿ ਉਹ ਖੁਦ ਹੀ ਸਾੜੀ ਨਾ ਲਿਆਵੇ | ਜੇ ਤੁਸੀਂ ਅੱਠ ਸੌ ਰੁਪਏ ਮਹੀਨਾ ਕਮਾਉਂਦੇ ਹੋ, ਅਤੇ ਉਸ ਵਿੱਚੋਂ ਸੌ ਰੁਪਏ ਜੇ ਜੇਬ ਖਰਚ ਦੇ ਰੱਖ ਕੇ ਸੱਤ ਸੌ ਰੁਪਏ ਘਰ ਚਲਾਉਣ ਲਈ ਉਸ ਨੂੰ ਦੇ ਦੇਵੋ | ਕੀ ਫਿਰ ਉਹ ਸਾਨੂੰ ਕਹੇਗੀ ਕਿ ਸਾੜੀ ਲੈ ਕੇ ਦਿਓ ? ਅਤੇ ਕਦੇ ਮਜ਼ਾਕ ਵਿੱਚ ਤੁਸੀਂ ਉਸਨੂੰ ਏਦਾਂ ਕਹੋ ਕਿ 'ਉਹ ਸਾੜੀ

ਬਹੁਤ ਚੰਗੀ ਸੀ, ਤੂੰ ਕਿਉਂ ਨਹੀਂ ਲਿਆਉਂਦੀ ?' ਪਰ ਹੁਣ ਉਸਦਾ ਪ੍ਰਬੰਧ ਉਸਨੂੰ ਖੁਦ ਹੀ ਕਰਨਾ ਹੋਵੇਗਾ | ਜੇ ਪ੍ਰਬੰਧ ਸਾਨੂੰ ਕਰਨਾ ਹੋਵੇ, ਤਾਂ ਉਹ ਸਾਡੇ ਉੱਤੇ ਜ਼ਿੱਦ ਚਲਾਏ | ਇਹ ਸਾਰੀ ਕਲਾ 'ਗਿਆਨ' ਹੋਣ ਤੋਂ ਪਹਿਲਾਂ ਮੈਂ ਸਿੱਖੀ ਸੀ | ਬਾਅਦ ਵਿੱਚ 'ਗਿਆਨੀ' ਹੋਇਆ | ਸਾਰੀ ਕਲਾ ਮੇਰੇ ਕੋਲ ਆਈ, ਤਦ ਮੈਨੂੰ 'ਗਿਆਨ' ਹੋਇਆ ਹੈ | ਹੁਣ ਬੋਲੋ, ਇਹ ਕਲਾ ਨਹੀਂ ਆਉਂਦੀ ਹੈ, ਇਸ ਲਈ ਹੀ ਇਹ ਦੁੱਖ ਹੈ ਨਾ ! ਤੁਹਾਨੂੰ ਕੀ ਲੱਗਦਾ ਹੈ ?

**ਪ੍ਰਸ਼ਨ ਕਰਤਾ** : ਹਾਂ, ਠੀਕ ਹੈ |

**ਦਾਦਾ ਸ਼੍ਰੀ :** ਤੁਹਾਡੀ ਸਮਝ ਵਿੱਚ ਆਇਆ ? ਇਸ ਵਿੱਚ ਕਸੂਰ ਸਾਡਾ ਹੈ ਨਾ ? ਕਲਾ ਨਹੀਂ ਹੈ ਇਸ ਲਈ ਨਾ ! ਕਲਾ ਸਿੱਖਣ ਦੀ ਲੋੜ ਹੈ | ਤੁਸੀਂ ਕੁਝ ਬੋਲੇ ਨਹੀਂ ?

## ਕਲੇਸ਼ ਦਾ ਮੁੱਖ ਕਾਰਨ ; ਅਗਿਆਨਤਾ

**ਪ੍ਰਸ਼ਨ ਕਰਤਾ** : ਪਰ ਕਲੇਸ਼ ਹੋਣ ਦਾ ਕਾਰਨ ਕੀ ਹੈ ? ਸੁਭਾਅ ਨਹੀਂ ਮਿਲਦਾ, ਇਸ ਲਈ ?

**ਦਾਦਾ ਸ਼੍ਰੀ :** ਅਗਿਆਨਤਾ ਦੇ ਕਾਰਨ | ਸੰਸਾਰੀ ਇਸਨੂੰ ਕੀ ਕਹਿੰਦੇ ਹਨ ਕਿ ਕਿਸੇ ਦਾ ਸੁਭਾਅ ਕਿਸੇ ਨਾਲ ਮਿਲਦਾ ਹੀ ਨਹੀਂ | ਇਸ 'ਗਿਆਨ' ਪ੍ਰਾਪਤੀ ਦਾ ਇੱਕ ਹੀ ਮਾਰਗ ਹੈ, 'ਐਡਜਸਟ ਐਵਰੀਵੇਅਰ' ! ਕੋਈ ਤੁਹਾਨੂੰ ਮਾਰੇ ਤਾਂ ਵੀ ਤੁਸੀਂ ਉਸ ਨਾਲ 'ਐਡਜਸਟ' ਹੋ ਜਾਓ।

ਅਸੀਂ ਇਹ ਸਰਲ ਅਤੇ ਸਿੱਧਾ ਮਾਰਗ ਵਿਖਾ ਦਿੰਦੇ ਹਾਂ ਅਤੇ ਕੀ ਇਹ ਟਕਰਾਅ ਰੋਜ਼ਾਨਾ ਹੁੰਦੇ ਹਨ ? ਉਹ ਤਾਂ ਜਦੋਂ ਸਾਡੇ ਕਰਮਾਂ ਦਾ ਉਦੈ ਹੁੰਦਾ ਹੈ, ਤਦ ਹੁੰਦੇ ਹਨ, ਉਸ ਵਕਤ ਸਾਨੂੰ 'ਐਡਜਸਟ' ਹੋਣਾ ਹੈ। ਘਰ ਵਿੱਚ ਪਤਨੀ ਨਾਲ ਝਗੜਾ ਹੋਇਆ ਹੋਵੇ ਤਾਂ ਉਸਦੇ ਬਾਅਦ ਉਸਨੂੰ ਹੋਟਲ ਲੈ ਜਾ ਕੇ, ਖਾਣਾ ਖਵਾ ਕੇ ਖੁਸ਼ ਕਰ ਦਿਓ। ਹੁਣ ਤਨਾਅ ਨਹੀਂ ਰਹਿਣਾ ਚਾਹੀਦਾ ਹੈ।

ਸੰਸਾਰ ਦੀ ਕੋਈ ਚੀਜ਼ ਸਾਨੂੰ ਫਿੱਟ (ਅਨੁਕੂਲ) ਨਹੀਂ ਹੋਏਗੀ। ਅਸੀਂ ਉਸ ਵਿੱਚ ਫਿੱਟ ਹੋ ਜਾਈਏ ਤਾਂ ਇਹ ਦੁਨੀਆਂ ਸੁੰਦਰ ਹੈ ਅਤੇ ਜੇ ਉਸਨੂੰ ਫਿੱਟ ਕਰਨ ਜਾਈਏ ਤਾਂ ਇਹ

ਦੁਨੀਆ ਟੇਢੀ ਹੈ। ਇਸ ਲਈ 'ਐਡਜਸਟ ਐਵਰੀਵੇਅਰ' | ਅਸੀਂ ਉਸ ਵਿੱਚ ਫਿੱਟ ਹੋ ਗਏ ਤਾਂ ਕੋਈ ਹਰਜ਼ ਨਹੀਂ ਹੈ।

## ਦਾਦਾ ਜੀ, ਪੂਰੀ ਤਰ੍ਹਾਂ : ਐਡਜਸਟੇਬਲ

ਇੱਕ ਵਾਰ ਕੜੀ ਚੰਗੀ ਬਣੀ ਸੀ ਪਰ ਨਮਕ ਥੋੜਾ ਜ਼ਿਆਦਾ ਸੀ। ਮੈਨੂੰ ਲੱਗਿਆ ਕਿ ਇਸ ਵਿੱਚ ਨਮਕ ਥੋੜਾ ਜ਼ਿਆਦਾ ਹੈ ਪਰ ਥੋੜੀ ਕੜੀ ਖਾਣੀ ਤਾਂ ਪਏਗੀ ਨਾ ! ਇਸ ਲਈ ਹੀਰਾਬਾ (ਦਾਦਾਜੀ ਦੀ ਪਤਨੀ) ਦੇ ਅੰਦਰ ਜਾਂਦੇ ਹੀ ਮੈਂ ਉਸ ਵਿੱਚ ਥੋੜਾ ਪਾਣੀ ਮਿਲਾ ਦਿੱਤਾ। ਉਹਨਾਂ ਨੇ ਉਹ ਵੇਖ ਲਿਆ, ਅਤੇ ਕਿਹਾ, 'ਇਹ ਕੀ ਕੀਤਾ ?' ਮੈਂ ਕਿਹਾ, 'ਤੁਸੀਂ ਚੁੱਲ੍ਹੇ ਉੱਤੇ ਰੱਖ ਕੇ ਪਾਣੀ ਪਾਉਂਦੇ ਹੋ, ਮੈਂ ਇੱਥੇ ਥੱਲੇ ਪਾਉਂਦਾ ਹਾਂ।' ਤਦ ਕਹੇ, 'ਪਰ ਮੈਂ ਤਾਂ ਪਾਣੀ ਪਾ ਕੇ ਉਸਨੂੰ ਉਬਾਲ ਦਿੰਦੀ ਹਾਂ।' ਮੈਂ ਕਿਹਾ, 'ਮੇਰੇ ਲਈ ਦੋਵੇਂ ਸਮਾਨ ਹਨ।' ਮੈਨੂੰ ਤਾਂ ਕੰਮ ਨਾਲ ਕੰਮ ਹੈ ਨਾ !

ਗਿਆਰਾਂ ਵਜੇ ਤੁਸੀਂ ਮੈਨੂੰ ਕਹੋ ਕਿ, 'ਤੁਹਾਨੂੰ ਭੋਜਨ ਲੈ ਲੈਣਾ ਹੋਏਗਾ।' ਮੈਂ ਕਹਾਂ ਕਿ, 'ਥੋੜੀ ਦੇਰ ਦੇ ਬਾਅਦ ਲਵਾਂ ਤਾਂ ਨਹੀਂ ਚੱਲੇਗਾ ?' ਤਦ ਤੁਸੀਂ ਕਹੋ ਕਿ, 'ਨਹੀਂ, ਭੋਜਨ ਕਰ ਲਵੋ, ਤਾਂ ਕੰਮ ਪੂਰਾ ਹੋ ਜਾਏ।' ਤਾਂ ਮੈਂ ਤੁਰੰਤ ਭੋਜਨ ਕਰਨ ਬੈਠ ਜਾਊਂਗਾ। ਮੈਂ ਤੁਹਾਡੇ ਨਾਲ 'ਐਡਜਸਟ' ਹੋ ਜਾਵਾਂਗਾ।

ਜੋ ਵੀ ਥਾਲੀ ਵਿੱਚ ਆਏ ਉਹ ਖਾ ਲੈਣਾ। ਜੋ ਸਾਹਮਣੇ ਆਇਆ, ਉਹ ਸੰਯੋਗ ਹੈ ਅਤੇ ਭਗਵਾਨ ਨੇ ਦੱਸਿਆ ਹੈ ਕਿ ਸੰਯੋਗ ਨੂੰ ਧੱਕਾ ਦਿੱਤਾ ਤਾਂ ਉਹ ਧੱਕਾ ਤੈਨੂੰ ਹੀ ਲੱਗੇਗਾ। ਇਸ ਲਈ ਸਾਡੀ ਥਾਲੀ ਵਿੱਚ ਸਾਡੀਆਂ ਨਾ-ਪਸੰਦ ਚੀਜ਼ਾਂ ਰੱਖੀਆਂ ਹੋਣ, ਤਾਂ ਵੀ ਉਸ ਵਿੱਚੋਂ ਦੋ ਚੀਜ਼ਾਂ ਅਸੀਂ ਖਾ ਲੈਂਦੇ ਹਾਂ। ਨਹੀਂ ਖਾਣ ਨਾਲ ਦੋਹਾਂ ਦਾ ਝਗੜਾ ਹੋਏਗਾ। ਇੱਕ ਤਾਂ, ਜਿਸਨੇ ਪਕਾਇਆ ਹੈ ਉਸ ਨਾਲ ਝੰਝਟ ਹੋਏਗੀ, ਅਤੇ ਦੂਜਾ, ਖਾਣ ਦੀ ਚੀਜ਼ ਦਾ ਅਨਾਦਰ ਹੋਏਗਾ। ਖਾਣ ਦੀ ਚੀਜ਼ ਕਹੇਗੀ ਕਿ, 'ਮੈਂ ਕੀ ਗੁਨਾਹ ਕੀਤਾ ਹੈ ? ਮੈਂ ਸਾਹਮਣੇ ਚੱਲ ਕੇ ਤੇਰੇ ਕੋਲ ਆਈ ਹਾਂ, ਤੂੰ ਮੇਰਾ ਅਨਾਦਰ ਕਿਉਂ ਕਰਦਾ ਹੈਂ ? ਤੈਨੂੰ ਠੀਕ ਲੱਗੇ ਓਨਾ ਲੈ ਲਵੋ, ਪਰ ਮੇਰਾ ਅਨਾਦਰ ਨਾ ਕਰਨਾ।' ਹੁਣ ਸਾਨੂੰ ਕੀ ਉਸਦਾ ਆਦਰ ਨਹੀਂ ਕਰਨਾ ਚਾਹੀਦਾ ? ਸਾਨੂੰ ਤਾਂ ਕੋਈ ਨਾ-ਭਾਉਂਦੀ ਚੀਜ਼ ਪਰੋਸੇ ਤਾਂ ਵੀ ਅਸੀਂ ਉਸਦਾ ਆਦਰ ਕਰਦੇ ਹਾਂ। ਕਿਉਂਕਿ ਇੱਕ ਤਾਂ, ਕੋਈ ਐਵੇਂ ਹੀ ਮਿਲਦਾ ਨਹੀਂ, ਅਤੇ ਜੇ ਮਿਲਦਾ ਹੈ ਤਾਂ ਉਸਦਾ ਆਦਰ

ਕਰਨਾ ਚਾਹੀਦਾ। ਕੋਈ ਚੀਜ਼ ਤੁਹਾਨੂੰ ਖਾਣ ਨੂੰ ਦਿੱਤੀ ਅਤੇ ਤੁਸੀਂ ਉਸ ਵਿੱਚ ਦੋਸ਼ ਕੱਢਿਆ ਤਾਂ ਇਹ ਪਹਿਲਾਂ ਸੋਚੋ ਕਿ ਇਸ ਵਿੱਚ ਸੁੱਖ ਘਟੇਗਾ ਜਾਂ ਵੱਧੇਗਾ ?

ਜਿਸ ਨਾਲ ਸੁੱਖ ਘੱਟਦਾ ਹੋਵੇ, ਇਹੋ ਜਿਹਾ ਵਪਾਰ ਹੀ ਨਹੀਂ ਕਰਨਾ ਚਾਹੀਦਾ ਨਾ ! ਮੈਂ ਤਾਂ ਕਈ ਵਾਰ ਮੇਰੀ ਮਨਭਾਉਂਦੀ ਸਬਜ਼ੀ ਨਹੀਂ ਹੁੰਦੀ, ਫਿਰ ਵੀ ਖਾ ਲੈਂਦਾ ਹਾਂ ਅਤੇ ਉਪਰੋਂ ਤਾਰੀਫ਼ ਵੀ ਕਰਾਂ ਕਿ ਅੱਜ ਸਬਜ਼ੀ ਬਹੁਤ ਮਜ਼ੇਦਾਰ ਬਣੀ ਹੈ।

ਓਏ, ਕਈ ਵਾਰ ਤਾਂ ਚਾਹ ਵਿੱਚ ਚੀਨੀ ਨਹੀਂ ਹੁੰਦੀ, ਫਿਰ ਵੀ ਅਸੀਂ ਕੁਝ ਨਹੀਂ ਬੋਲਦੇ । ਤਦ ਲੋਕ ਕਹਿੰਦੇ ਹਨ ਕਿ 'ਏਦਾਂ ਕਰਾਂਗੇ ਨਾ, ਤਾਂ ਘਰ ਵਿੱਚ ਸਭ ਵਿਗੜ ਜਾਏਗਾ।' ਮੈਂ ਕਿਹਾ ਕਿ, 'ਤੁਸੀਂ ਕੱਲ੍ਹ ਵੇਖਣਾ ਕੀ ਹੁੰਦਾ ਹੈ ?' ਤਦ ਫਿਰ ਦੂਜੇ ਦਿਨ ਸੁਣਨ ਵਿੱਚ ਆਉਂਦਾ ਹੈ ਕਿ, 'ਕੱਲ੍ਹ ਚਾਹ ਵਿੱਚ ਚੀਨੀ ਨਹੀਂ ਸੀ, ਫਿਰ ਵੀ ਤੁਸੀਂ ਸਾਨੂੰ ਦੱਸਿਆ ਕਿਉਂ ਨਹੀਂ ? ਮੈਂ ਕਿਹਾ ਕਿ, 'ਮੈਨੂੰ ਕਹਿਣ ਦੀ ਕੀ ਲੋੜ ਸੀ, ਤੁਹਾਨੂੰ ਪਤਾ ਲੱਗ ਹੀ ਜਾਂਦਾ। ਤੁਸੀਂ ਨਾ ਪੀਂਦੇ ਤਾਂ ਮੇਰੇ ਕਹਿਣ ਦੀ ਲੋੜ ਰਹਿੰਦੀ। ਤੁਸੀਂ ਪੀਂਦੇ ਹੋ, ਫਿਰ ਮੈਨੂੰ ਕਹਿਣ ਦੀ ਕੀ ਲੋੜ ?'

**ਪ੍ਰਸ਼ਨ ਕਰਤਾ** : ਹਰ ਪਲ ਕਿੰਨੀ ਜਾਗ੍ਰਿਤੀ ਰੱਖਣੀ ਪੈਂਦੀ ਹੈ ?

**ਦਾਦਾ ਸ਼੍ਰੀ :** ਹਰ ਪਲ, ਚੌਵੀ ਘੰਟੇ ਜਾਗ੍ਰਿਤੀ, ਉਸਦੇ ਬਾਅਦ ਇਹ 'ਗਿਆਨ' ਸ਼ੁਰੂ ਹੋਇਆ ਸੀ | ਇਹ 'ਗਿਆਨ' ਐਵੇਂ ਹੀ ਨਹੀਂ ਹੋਇਆ | ਅਰਥਾਤ ਇਸ ਤਰ੍ਹਾਂ ਸਾਰੇ 'ਐਡਜਸਟਮੈਂਟ' ਲਏ ਸਨ ਪਹਿਲਾਂ ਤੋਂ ਹੀ | ਜਿੱਥੋਂ ਤੱਕ ਹੋ ਸਕੇ, ਉੱਥੇ ਤੱਕ ਕਲੇਸ਼ ਨਹੀਂ ਹੋਣ ਦਿੱਤਾ |

ਇੱਕ ਵਾਰ ਅਸੀਂ ਨਹਾਉਣ ਲਈ ਗਏ ਤਾਂ ਗਿਲਾਸ ਹੀ ਨਹੀਂ ਰੱਖਿਆ ਸੀ | ਹੁਣ ਜੇ ਅਸੀਂ ਐਡਜਸਟ ਨਾ ਕਰੀਏ ਤਾਂ ਗਿਆਨੀ ਕਿੱਦਾਂ ? ਹੱਥ ਡਬੋਇਆ ਤਾਂ ਪਾਣੀ ਬਹੁਤ ਗਰਮ ਸੀ | ਟੂਟੀ ਚਲਾਈ ਤਾਂ ਟੈਂਕੀ ਖਾਲੀ ਸੀ | ਫਿਰ ਅਸੀਂ ਤਾਂ ਹੌਲੀ-ਹੌਲੀ ਹੱਥ ਨਾਲ ਹਿਲਾ- ਹਿਲਾ ਕੇ ਪਾਣੀ ਠੰਡਾ ਕਰਕੇ ਨਹਾਏ | ਸਾਰੇ ਮਹਾਤਮਾ ਆਪਸ ਵਿੱਚ ਗੱਲਾਂ ਕਰਦੇ ਸਨ ਕਿ, 'ਅੱਜ ਦਾਦਾ ਜੀ ਨੇ ਨਹਾਉਣ ਵਿੱਚ ਬਹੁਤ ਦੇਰੀ ਕਰ ਦਿਤੀ |' ਤਾਂ ਕੀ ਕਰੀਏ ? ਪਾਣੀ ਠੰਡਾ ਹੋਵੇ ਤਦ ਨਾ ? ਅਸੀਂ ਕਿਸੇ ਤੋਂ ਵੀ 'ਇਹ ਲਿਆਓ ਅਤੇ ਉਹ ਲਿਆਓ' ਏਦਾਂ ਨਹੀਂ ਕਹਾਂਗੇ | ਐਡਜਸਟ ਹੋ ਜਾਵਾਂਗੇ | ਐਡਜਸਟ ਹੋਣਾ ਹੀ ਧਰਮ ਹੈ | ਇਸ

ਦੁਨੀਆਂ ਵਿੱਚ ਤਾਂ ਪਲੱਸ-ਮਾਈਨਸ ਦਾ ਐਡਜਸਟਮੈਂਟ ਕਰਨਾ ਹੁੰਦਾ ਹੈ | ਮਾਈਨਸ ਹੋਵੇ ਉੱਥੇ ਪਲੱਸ ਅਤੇ ਪਲੱਸ ਹੋਵੇ ਉੱਥੇ ਮਾਈਨਸ ਕਰਨਾ ਪਏਗਾ | ਸਾਡੀ ਸਮਝਦਾਰੀ ਨੂੰ ਵੀ ਜੇ ਕੋਈ ਪਾਗਲਪਨ ਕਹੇ ਤਾਂ ਅਸੀਂ ਕਹਾਂਗੇ, 'ਹਾਂ, ਠੀਕ ਹੈ |' ਤੁਰੰਤ ਹੀ ਉਸਨੂੰ ਮਾਈਨਸ ਕਰ ਦੇਵਾਂਗੇ |

ਜਿਸਨੂੰ ਐਡਜਸਟ ਹੋਣਾ ਨਹੀਂ ਆਇਆ, ਉਸਨੂੰ ਮਨੁੱਖ ਕਿਵੇਂ ਕਹਾਂਗੇ ? ਸੰਜੋਗਾਂ ਦੇ ਵੱਸ ਹੋ ਕੇ ਐਡਜਸਟ ਹੋ ਜਾਈਏ, ਉਸ ਘਰ ਵਿੱਚ ਕੁਝ ਵੀ ਝੰਝਟ ਨਹੀਂ ਹੋਵੇਗਾ | ਅਸੀਂ ਵੀ ਹੀਰਾਬਾ ਨਾਲ ਐਡਜਸਟ ਹੁੰਦੇ ਆਏ ਸੀ ਨਾ ! ਉਹਨਾਂ ਦਾ ਲਾਭ ਉਠਾਉਣਾ ਹੋਵੇ ਤਾਂ ਐਡਜਸਟ ਹੋ ਜਾਓ | ਇਹ ਤਾਂ ਫਾਇਦਾ ਵੀ ਕਿਸੀ ਚੀਜ਼ ਦਾ ਨਹੀਂ, ਅਤੇ ਵੈਰ ਬਣਨ ਉਹ ਅਲੱਗ | ਕਿਉਂਕਿ ਹਰੇਕ ਜੀਵ ਆਜ਼ਾਦ ਹੈ ਅਤੇ ਖੁਦ ਸੁੱਖ ਦੀ ਭਾਲ ਵਿੱਚ ਆਇਆ ਹੈ | ਉਹ ਦੂਜਿਆਂ ਨੂੰ ਸੁੱਖ ਦੇਣ ਨਹੀਂ ਆਇਆ ਹੈ | ਫਿਰ ਉਸਨੂੰ ਸੁੱਖ ਦੀ ਬਜਾਇ ਦੁੱਖ ਮਿਲੇ ਤਾਂ ਇਹ ਵੈਰ ਹੀ ਕਰੇਗਾ, ਫਿਰ ਉਹ ਘਰਵਾਲੀ ਹੋਵੇ ਜਾਂ ਲੜਕਾ ਹੋਵੇ|

**ਪ੍ਰਸ਼ਨ ਕਰਤਾ** : ਸੁੱਖ ਖੋਜਣ ਆਏ ਪਰ ਦੁੱਖ ਮਿਲੇ ਤਾਂ ਫਿਰ ਵੈਰ ਬੰਨ੍ਹੇਗਾ ਹੀ ?

**ਦਾਦਾ ਸ਼੍ਰੀ** : ਹਾਂ, ਉਹ ਤਾਂ ਫੇਰ ਭਰਾ ਹੋਵੇ ਜਾਂ ਪਿਤਾ ਹੋਵੇ ਪਰ ਅੰਦਰ ਹੀ ਅੰਦਰ ਉਸ ਗੱਲ ਦਾ ਵੈਰ ਬੰਨ੍ਹੇਗਾ | ਇਹ ਦੁਨੀਆ ਸਾਰੀ ਇਹੋ ਜਿਹੀ ਹੈ, ਵੈਰ ਹੀ ਪਾਲੇ ! ਸਵੈ ਧਰਮ ਵਿੱਚ ਕਿਸੇ ਨਾਲ ਵੈਰ ਨਹੀਂ ਹੁੰਦਾ।

ਹਰੇਕ ਵਿਅਕਤੀ ਦੇ ਕੁਝ ਪ੍ਰਿੰਸਿਪਲ (ਸਿਧਾਂਤ) ਹੋਣੇ ਹੀ ਚਾਹੀਦੇ ਹਨ। ਹਰੇਕ ਨੂੰ ਸੰਜੋਗਾਂ ਅਨੁਸਾਰ ਨਿਭਾਉਣ ਚਾਹੀਦਾ। ਸੰਜੋਗਾਂ ਨਾਲ ਐਡਜਸਟ ਹੋ ਜਾਏ, ਉਸਦਾ ਨਾਮ ਮਨੁੱਖ | ਜੇ ਹਰੇਕ ਸੰਜੋਗ ਵਿੱਚ ਐਡਜਸਟਮੈਂਟ ਲੈਣਾ ਆ ਜਾਵੇ ਤਾਂ ਉਹ ਅੰਤ ਵਿੱਚ ਮੁਕਤੀ ਦੇ ਸਕੇ ਇਹੋ ਜਿਹਾ ਗਜ਼ਬ ਦਾ ਹਥਿਆਰ ਹੈ |

ਇਹ ਦਾਦਾ ਜੀ ਸੂਖਮ (ਗਹਿਰੀ) ਸੂਝਬੂਝ ਵਾਲੇ ਵੀ ਹਨ ਅਤੇ ਖੁੱਲ੍ਹੇ ਦਿਲ ਵਾਲੇ ਵੀ ਹਨ | ਪੂਰੀ ਤਰ੍ਹਾਂ ਖੁੱਲ੍ਹੇ ਦਿਲ ਵਾਲੇ ਹਨ | ਫਿਰ ਵੀ 'ਕੰਪਲੀਟ ਐਡਜਸਟੇਬਲ' (ਸੰਪੂਰਨ ਅਨੁਕੂਲਤਾ ਵਾਲੇ) ਹਨ | ਦੂਜਿਆਂ ਲਈ ਉਦਾਰ, ਖੁਦ ਲਈ ਕੰਜੂਸ ਅਤੇ ਉਪਦੇਸ਼ ਲਈ ਸੂਖਮ (ਗਹਿਰੀ) ਸੂਝਬੂਝ ਵਾਲੇ | ਇਸ ਲਈ ਸਾਹਮਣੇ ਵਾਲੇ ਨੂੰ ਸਾਡਾ ਗੂੜੀ ਸੂਝਬੂਝ ਵਾਲਾ ਵਿਹਾਰ ਦੇਖਣ ਵਿੱਚ ਆਏ | ਸਾਡੀ ਇਕੋਨਮੀ ਐਡਜਸਟੇਬਲ ਹੁੰਦੀ

ਹੈ, ਟੌਪਮੋਸਟ (ਸਰਵੋਤਮ) ਹੁੰਦੀ ਹੈ | ਅਸੀਂ ਤਾਂ ਪਾਣੀ ਦਾ ਉਪਯੋਗ ਵੀ ਕੰਜੂਸੀ ਨਾਲ ਕਰਦੇ ਹਾਂ | ਸਾਡੇ ਪ੍ਰਾਕ੍ਰਿਤਿਕ ਗੁਣ ਸਹਿਜ ਭਾਵ ਵਾਲੇ ਹੁੰਦੇ ਹਨ |

## ਵਰਨਾ ਵਿਹਾਰ ਦੀ ਗੁੱਥੀ ਅਟਕਾਏਗੀ

ਪਹਿਲਾਂ ਇਹ ਵਿਹਾਰ ਸਿੱਖਣਾ ਹੈ | ਵਿਹਾਰ ਦੀ ਸਮਝ ਨਾ ਹੋਣ ਨਾਲ ਤਾਂ ਲੋਕ ਕਈ ਤਰ੍ਹਾਂ ਦੀ ਮਾਰ ਖਾਂਦੇ ਹਨ |

**ਪ੍ਰਸ਼ਨ ਕਰਤਾ** : ਅਧਿਆਤਮ ਸਬੰਧੀ ਤੁਹਾਡੀ ਗੱਲ ਦੇ ਬਾਰੇ ਵਿੱਚ ਤਾਂ ਕੁਝ ਵੀ ਨਹੀਂ ਕਹਿਣਾ ਹੈ ਪਰ ਵਿਹਾਰ ਵਿੱਚ ਵੀ ਤੁਹਾਡੀ ਗੱਲ 'ਟਾੱਪ' (ਸਰਵੋਤਮ) ਦੀ ਗੱਲ ਹੈ |

**ਦਾਦਾ ਸ਼੍ਰੀ :** ਏਦਾਂ ਹੈ ਨਾ, ਕਿ ਵਿਹਾਰ ਵਿੱਚ 'ਟਾੱਪ' ਦੀ ਸਮਝ ਦੇ ਬਿਨਾਂ ਕੋਈ ਮੋਕਸ਼ ਵਿੱਚ ਗਿਆ ਹੀ ਨਹੀਂ ਹੈ | ਕਿੰਨਾ ਵੀ ਕੀਮਤੀ, ਬਾਰਾਂ ਲੱਖ ਦਾ ਆਤਮ ਗਿਆਨ ਹੋਵੇ ਪਰ ਕੀ ਵਿਹਾਰ ਛੱਡਣ ਵਾਲਾ ਹੈ ? ! ਵਿਹਾਰ ਨੂੰ ਛੱਡ ਕੇ ਤੁਸੀਂ ਕੀ ਕਰੋਗੇ ? ਤੁਸੀਂ ਤਾਂ 'ਸ਼ੁੱਧ ਆਤਮਾ' ਹੋ ਹੀ, ਪਰ ਵਿਹਾਰ ਛੱਡੋ ਤਦ ਨਾ ? ਤੁਸੀਂ ਵਿਹਾਰ ਨੂੰ ਉਲਝਾਉਂਦੇ ਰਹਿੰਦੇ ਹੋ ? ਝਟਪਟ ਹੱਲ ਕੱਢੋ ਨਾ ?

ਇਸ ਭਾਈ ਨੂੰ ਕਿਹਾ ਹੋਵੇ ਕਿ, 'ਜਾਓ, ਉਸ ਦੁਕਾਨ ਤੋਂ ਆਈਸਕ੍ਰੀਮ ਲੈ ਕੇ ਆਓ |' ਪ੍ਰੰਤੂ ਅੱਧੇ ਰਸਤੇ ਤੋਂ ਵਾਪਸ ਆਵੇ | ਅਸੀਂ ਪੁਛੀਏ, 'ਕਿਉਂ ਵਾਪਸ ਆਏ ?' ਤਾਂ ਉਹ ਕਹੇਗਾ ਕਿ, 'ਰਸਤੇ ਵਿੱਚ ਗਧਾ ਮਿਲਿਆ, ਅਪਸ਼ਗਨ ਹੋਇਆ ਇਸ ਲਈ |' ਹੁਣ ਉਸਨੂੰ ਏਦਾਂ ਦਾ ਪੁੱਠਾ ਗਿਆਨ ਹੈ, ਉਹ ਸਾਨੂੰ ਕੱਢਣਾ ਹੋਏਗਾ ਨਾ ? ਉਸਨੂੰ ਸਮਝਾਉਣ ਹੋਏਗਾ ਕਿ 'ਭਰਾਵਾ, ਗਧੇ ਵਿੱਚ ਵੀ ਰੱਬ ਵਸਦਾ ਹੈ, ਇਸ ਲਈ ਅਪਸ਼ਗਨ ਜਿਹਾ ਕੁਝ ਵੀ ਨਹੀਂ ਹੈ | ਤੂੰ ਗਧੇ ਦਾ ਤਿਰਸਕਾਰ ਕਰੇਂਗਾ ਤਾਂ ਉਹ ਉਸਦੇ ਅੰਦਰ ਬੈਠੇ ਭਗਵਾਨ ਨੂੰ ਪੁੱਜੇਗਾ | ਤੈਨੂੰ ਇਸਦਾ ਭਾਰੀ ਦੋਸ਼ ਲੱਗੇਗਾ | ਫਿਰ ਤੋਂ ਇਹੋ ਜਿਹਾ ਨਹੀਂ ਹੋਣਾ ਚਾਹੀਦਾ |' ਇਸ ਤਰ੍ਹਾਂ ਪੁੱਠੇ ਗਿਆਨ ਦੀ ਵਜ੍ਹਾ ਨਾਲ ਲੋਕ ਐਡਜਸਟ ਨਹੀਂ ਹੋ ਪਾਉਂਦੇ |

## ਪੁੱਠੇ ਨੂੰ ਸਿੱਧਾ ਕਰੇ, ਉਹ ਸਮਕਿਤੀ

ਸਮਕਿਤੀ ਦੀ ਨਿਸ਼ਾਨੀ ਕੀ ਹੈ ? ਤਦ ਕਹੋ ਕਿ, ਘਰ ਦੇ ਸਾਰੇ ਲੋਕ ਕੁਝ ਪੁੱਠਾ ਕਰ ਦੇਣ, ਫਿਰ ਵੀ ਉਸਨੂੰ ਠੀਕ ਕਰ ਦੇਵੇ | ਹਰੇਕ ਗੱਲ ਵਿੱਚ ਸਿੱਧਾ ਹੀ ਕਰਨਾ, ਇਹ

ਸਮਕਿਤੀ ਦੀ ਨਿਸ਼ਾਨੀ ਹੈ | ਅਸੀਂ ਇਹ ਸੰਸਾਰ ਦੀ ਬਹੁਤ ਸੂਖਮ ਖੋਜ ਪੜਤਾਲ ਕੀਤੀ ਸੀ | ਅੰਤਲੀ ਪ੍ਰਕਾਰ ਦੇ ਖੋਜ ਪੜਤਾਲ ਦੇ ਬਾਅਦ ਅਸੀਂ ਇਹ ਸਾਰੀਆਂ ਗੱਲਾਂ ਦੱਸ ਰਹੇ ਹਾਂ | ਵਿਹਾਰ ਵਿੱਚ ਕਿਵੇਂ ਰਹਿਣਾ ਚਾਹੀਦਾ ਹੈ, ਉਹ ਵੀ ਸਿਖਾਉਂਦੇ ਹਾਂ ਅਤੇ ਮੋਕਸ਼ ਕਿਵੇਂ ਪ੍ਰਾਪਤ ਕਰ ਸਕਦੇ ਹਾਂ, ਉਹ ਵੀ ਦੱਸਦੇ ਹਾਂ | ਤੁਹਾਡੀਆਂ ਰੁਕਾਵਟਾਂ ਕਿਸ ਤਰ੍ਹਾਂ ਘੱਟ ਹੋਣ, ਇਹੀ ਸਾਡਾ ਉਦੇਸ਼ ਹੈ |

ਸਾਡੀ ਗੱਲ ਸਾਹਮਣੇ ਵਾਲੇ ਨੂੰ 'ਐਡਜਸਟ' ਹੋਣੀ ਹੀ ਚਾਹੀਦੀ ਹੈ | ਸਾਡੀ ਗੱਲ ਸਾਹਮਣੇ ਵਾਲੇ ਨੂੰ 'ਐਡਜਸਟ' ਨਹੀਂ ਹੁੰਦੀ ਤਾਂ ਉਹ ਸਾਡੀ ਹੀ ਭੁੱਲ ਹੈ | ਭੁੱਲ ਸੁਧਾਰਾਂਗੇ ਤਾਂ 'ਐਡਜਸਟ' ਹੋਵੇਗਾ | ਵੀਤਰਾਗਾਂ ਦੀ ਗੱਲ 'ਐਵਰੀਵੇਅਰ ਐਡਜਸਟਮੈਂਟ' ਦੀ ਹੈ |

**ਪ੍ਰਸ਼ਨ ਕਰਤਾ** : ਦਾਦਾ ਜੀ, ਤੁਹਾਡੇ ਦੱਸੇ ਹੋਏ ਇਸ 'ਐਡਜਸਟ ਐਵਰੀਵੇਅਰ' ਨਾਲ ਤਾਂ ਵੱਡੀ ਤੋਂ ਵੱਡੀ ਸਮੱਸਿਆ ਦਾ ਹੱਲ ਨਿਕਲ ਆਏ, ਏਦਾਂ ਹੈ |

**ਦਾਦਾ ਸ੍ਰੀ :** ਸਾਰਿਆਂ ਦਾ ਹੱਲ ਆ ਜਾਵੇ | ਸਾਡੇ ਇਹ ਜੋ ਇੱਕ-ਇੱਕ ਸ਼ਬਦ ਹਨ, ਉਹ ਸਾਰਿਆਂ ਦਾ ਜਲਦੀ ਹੱਲ ਲਿਆਉਣ, ਏਦਾਂ ਹਨ | ਉਹ ਅੰਤ ਵਿੱਚ ਮੋਕਸ਼ (ਮੁਕਤੀ) ਵਿੱਚ ਲੈ ਜਾਵੇਗਾ, 'ਐਡਜਸਟ ਐਵਰੀਵੇਅਰ' !

**ਪ੍ਰਸ਼ਨ ਕਰਤਾ** : ਹੁਣ ਤੱਕ ਸਾਰੇ ਲੋਕ ਜਿੱਥੇ ਚੰਗਾ ਲੱਗਦਾ, ਉੱਥੇ ਐਡਜਸਟ ਹੁੰਦੇ ਸਨ ਅਤੇ ਤੁਹਾਡੀ ਗੱਲਾਂ ਤੋਂ ਏਦਾਂ ਲੱਗਦਾ ਹੈ ਕਿ ਜਿੱਥੇ ਚੰਗਾ ਨਾ ਲੱਗੇ, ਉੱਥੇ ਤੂੰ ਪਹਿਲਾਂ ਐਡਜਸਟ ਹੋ ਜਾ |

**ਦਾਦਾ ਸ੍ਰੀ :** 'ਐਡਜਸਟ ਐਵਰੀਵੇਅਰ' ਹੋਣਾ ਹੈ |

## ਦਾਦਾ ਜੀ ਦਾ ਗਜ਼ਬ ਦਾ ਵਿਗਿਆਨ !

**ਪ੍ਰਸ਼ਨ ਕਰਤਾ** : 'ਐਡਜਸਟਮੈਂਟ' ਦੀ ਜੋ ਗੱਲ ਹੈ, ਉਸਦੇ ਪਿੱਛੇ ਭਾਵ ਕੀ ਹੈ ? ਕਿੱਥੋਂ ਤੱਕ 'ਐਡਜਸਟਮੈਂਟ' ਲੈਣਾ ਚਾਹੀਦਾ ਹੈ ?

**ਦਾਦਾ ਸ੍ਰੀ :** ਭਾਵ ਸ਼ਾਂਤੀ ਦਾ ਹੈ, ਹੇਤੂ ਸ਼ਾਂਤੀ ਦਾ ਹੈ | ਅਸ਼ਾਂਤੀ ਪੈਦਾ ਨਾ ਹੋਣ ਦੇਣ ਦਾ

ਟੀਚਾ ਹੈ | 'ਦਾਦਾ ਜੀ' ਦਾ 'ਐਡਜਸਟਮੈਂਟ' ਦਾ ਵਿਗਿਆਨ ਹੈ | ਗਜ਼ਬ ਦਾ 'ਐਡਜਸਟਮੈਂਟ' ਹੈ ਇਹ | ਅਤੇ ਜਿੱਥੇ 'ਐਡਜਸਟਮੈਂਟ' ਨਹੀਂ ਹੁੰਦੇ, ਉੱਥੇ ਤੁਹਾਨੂੰ ਉਸਦਾ ਸੁਆਦ ਤਾਂ ਆਉਂਦਾ ਹੀ ਹੋਵੇਗਾ ਨਾ ? ! 'ਡਿਸਐਡਜਸਟਮੈਂਟ' ਹੀ ਮੂਰਖਤਾ ਹੈ | 'ਐਡਜਸਟਮੈਂਟ' ਨੂੰ ਅਸੀਂ ਨਿਆਂ ਕਹਿੰਦੇ ਹਾਂ | ਆਗ੍ਰਹਿ-ਦੁਰਾਗ੍ਰਹਿ, ਉਹ ਕੋਈ ਨਿਆਂ ਨਹੀਂ ਕਹਾਉਂਦਾ | ਕਿਸੀ ਵੀ ਤਰ੍ਹਾਂ ਦਾ ਆਗ੍ਰਹਿ (ਜ਼ਿਦ, ਹੱਠ), ਨਿਆਂ ਨਹੀਂ ਹੈ | ਅਸੀਂ ਕਿਸੇ ਵੀ ਗੱਲ ਤੇ ਅੜੇ ਨਹੀਂ ਰਹਿੰਦੇ | ਜਿਸ ਪਾਣੀ ਨਾਲ ਮੂੰਗੀ ਪੱਕਦੀ ਹੋਵੇ, ਉਸ ਵਿੱਚ ਪਕਾ ਲਵੋ | ਕੁਝ ਨਾ ਹੋਵੇ ਤਾਂ ਅਖੀਰ ਵਿੱਚ ਗਟਰ ਦੇ ਪਾਣੀ ਨਾਲ ਵੀ ਪਕਾ ਲਵੋ !

ਹੁਣ ਤੱਕ ਇੱਕ ਵੀ ਮਨੁੱਖ ਸਾਡੇ ਨਾਲ ਡਿਸਐਡਜਸਟ ਨਹੀਂ ਹੋਇਆ ਹੈ ਅਤੇ ਇਹਨਾਂ ਲੋਕਾਂ ਨਾਲ ਤਾਂ ਘਰ ਦੇ ਚਾਰ ਮੈਂਬਰ ਵੀ ਐਡਜਸਟ ਨਹੀਂ ਹੁੰਦੇ ਹਨ | ਇਹ ਐਡਜਸਟ ਹੋਣਾ ਆਏਗਾ ਕਿ ਨਹੀਂ ਆਏਗਾ ? ਏਦਾਂ ਹੋ ਸਕੇਗਾ ਕਿ ਨਹੀਂ ਹੋ ਸਕੇਗਾ ? ਅਸੀਂ ਜਿਵੇਂ ਵੇਖੀਏ ਓਦਾਂ ਦਾ ਸਾਨੂੰ ਆ ਜਾਂਦਾ ਹੈ ਨਾ ? ਇਸ ਸੰਸਾਰ ਦਾ ਨਿਯਮ ਕੀ ਹੈ ਕਿ ਜਿਵੇਂ ਤੁਸੀਂ ਵੇਖੋਗੇ ਓਨਾ ਤਾਂ ਤੁਹਾਨੂੰ ਆ ਹੀ ਜਾਏਗਾ | ਉਸ ਵਿੱਚ ਕੁਝ ਸਿੱਖਣ ਵਰਗਾ ਨਹੀਂ ਰਹਿੰਦਾ ਹੈ | ਕੀ ਨਹੀਂ ਆਏਗਾ ? ਮੈਂ ਜਿਹੜਾ ਤੁਹਾਨੂੰ ਕੇਵਲ ਉਪਦੇਸ਼ ਦਿੰਦਾ ਰਹਾਂ, ਤਾਂ ਉਹ ਨਹੀਂ ਆਏਗਾ | ਪਰ ਮੇਰਾ ਆਚਰਣ ਤੁਸੀਂ ਵੇਖੋਗੇ ਤਾਂ ਸਹਿਜਤਾ ਨਾਲ ਆ ਜਾਏਗਾ |

ਇੱਥੇ ਘਰ ਵਿੱਚ 'ਐਡਜਸਟ' ਹੋਣਾ ਨਹੀਂ ਆਉਂਦਾ ਅਤੇ ਆਤਮ ਗਿਆਨ ਦੇ ਸ਼ਾਸ਼ਤਰ ਪੜ੍ਹਨ ਬੈਠੇ ਹੋ ! ਛੱਡ ਨਾ ! ਪਹਿਲਾਂ 'ਇਹ' ਸਿੱਖ ਲਵੋ ਨਾ ! ਘਰ ਵਿੱਚ 'ਐਡਜਸਟ' ਹੋਣਾ ਤਾਂ ਕੁਝ ਆਉਂਦਾ ਨਹੀਂ ਹੈ | ਏਦਾਂ ਹੈ ਇਹ ਸੰਸਾਰ |

ਸੰਸਾਰ ਵਿੱਚ ਹੋਰ ਕੁਝ ਭਾਵੇਂ ਨਾ ਆਏ, ਤਾਂ ਕੋਈ ਹਰਜ਼ ਨਹੀਂ ਹੈ | ਧੰਧਾ ਕਰਨਾ ਘੱਟ ਆਉਂਦਾ ਹੋਵੇ ਤਾਂ ਹਰਜ਼ ਨਹੀਂ ਹੈ, ਪਰ ਐਡਜਸਟ ਹੋਣਾ ਆਉਣਾ ਚਾਹੀਦਾ ਹੈ | ਅਰਥਾਤ ਮਤਲਬ ਇਹ ਹੈ ਕਿ ਐਡਜਸਟ ਹੋਣਾ ਸਿੱਖ ਲੈਣਾ ਚਾਹੀਦਾ ਹੈ | ਇਸ ਕਾਲ ਵਿੱਚ ਐਡਜਸਟ ਹੋਣਾ ਨਹੀਂ ਆਇਆ ਤਾਂ ਮਾਰਿਆ ਜਾਵੇਂਗਾ | ਇਸ ਲਈ 'ਐਡਜਸਟ ਐਵਰੀਵੇਅਰ' ਹੋ ਕੇ ਕੰਮ ਕੱਢ ਲੈਣ ਵਰਗਾ ਹੈ |

**_ ਜੈ ਸੱਚਿਦਾਨੰਦ**

# ਮਾਫ਼ੀਨਾਮਾ

ਪ੍ਰਸਤੁਤ ਕਿਤਾਬ ਵਿੱਚ ਦਾਦਾ ਜੀ ਦੀ ਬਾਣੀ ਮੂਲ ਰੂਪ ਵਿੱਚ ਰੱਖੀ ਗਈ ਹੈ |

ਏਦਾਂ ਇਸ ਲਈ ਕੀਤਾ ਗਿਆ ਹੈ ਕਿ ਪੜ੍ਹਨ ਵਾਲੇ ਨੂੰ ਇਹੋ ਜਿਹਾ ਅਨੁਭਵ ਹੋਵੇ, ਕਿ ਦਾਦਾ ਜੀ ਦੀ ਹੀ ਬਾਣੀ ਸੁਣੀ ਜਾ ਰਹੀ ਹੈ |

ਇਸ ਦੇ ਕਾਰਨ ਸ਼ਾਇਦ ਕੁਝ ਜਗ੍ਹਾ ਤੇ ਅਨੁਵਾਦ ਦੀ ਵਾਕ ਰਚਨਾ ਪੰਜਾਬੀ ਵਿਆਕਰਣ ਦੇ ਅਨੁਸਾਰ ਠੀਕ ਨਾ ਲੱਗੇ, ਪ੍ਰੰਤੂ ਇੱਥੇ ਦਾਦਾ ਜੀ ਦੇ ਭਾਵ ਨੂੰ ਸਮਝ ਕੇ ਪੜ੍ਹਿਆ ਜਾਵੇ ਤਾਂ ਪੜ੍ਹਨ ਵਾਲੇ ਨੂੰ ਜ਼ਿਆਦਾ ਫਾਇਦਾ ਮਿਲੇਗਾ |

ਅਨੁਵਾਦ ਸੰਬੰਧੀ ਖ਼ਾਮੀਆਂ ਦੇ ਲਈ ਤੁਹਾਡੇ ਤੋਂ ਖ਼ਿਮਾ ਮੰਗਦੇ ਹਾਂ|

# ਪ੍ਰਤੀਕ੍ਰਮਣ ਵਿਧੀ

ਪ੍ਰਤੱਖ ਦਾਦਾ ਭਗਵਾਨ ਦੀ ਸਾਕਸ਼ੀ ਵਿੱਚ, ਦੇਹਧਾਰੀ (ਜਿਸਦੇ ਪ੍ਰਤੀ ਦੋਸ਼ ਹੋਇਆ ਹੋਵੇ, ਉਸ ਆਦਮੀ ਦਾ ਨਾਮ) ਦੇ ਮਨ-ਬਚਨ-ਕਾਇਆ ਦੇ ਯੋਗ, ਭਾਵਕਰਮ-ਦ੍ਰਵਕਰਮ-ਨੋ ਕਰਮ ਤੋਂ ਭਿੰਨ ਐਸੇ ਹੇ ਸ਼ੁੱਧ ਆਤਮਾ ਭਗਵਾਨ, ਤੁਹਾਡੀ ਹਾਜ਼ਰੀ ਵਿੱਚ, ਅੱਜ ਦਿਨ ਤੱਕ ਮੇਰੇ ਕੋਲੋਂ ਜੋ ਜੋ ** ਦੋਸ਼ ਹੋਏ ਹਨ, ਉਸਦੇ ਲਈ ਮੈਂ ਮੁਆਫ਼ੀ ਮੰਗਦਾ ਹਾਂ। ਹਿਰਦੇ ਪੂਰਵਕ (ਪੂਰੇ ਦਿਲ ਨਾਲ) ਬਹੁਤ ਪਛਤਾਵਾ ਕਰਦਾ ਹਾਂ। ਮੈਨੂੰ ਮੁਆਫ਼ ਕਰ ਦਿਓ ਅਤੇ ਫਿਰ ਤੋਂ ਇਹੋ ਜਿਹੇ ਦੋਸ਼ ਕਦੇ ਵੀ ਨਾ ਕਰਾਂ, ਇਹੋ ਜਿਹਾ ਦ੍ਰਿੜ (ਪੱਕਾ) ਨਿਸ਼ਚੈ ਕਰਦਾ ਹਾਂ। ਇਸਦੇ ਲਈ ਮੈਨੂੰ ਪਰਮ ਸ਼ਕਤੀ ਦਿਓ।

** ਕ੍ਰੋਧ-ਮਾਨ-ਮਾਇਆ-ਲੋਭ, ਵਿਸ਼ੈ-ਵਿਕਾਰ, ਕਸ਼ਾਏ ਆਦਿ ਨਾਲ ਕਿਸੇ ਨੂੰ ਵੀ ਦੁੱਖ ਪਹੁੰਚਾਇਆ ਹੋਵੇ, ਉਹਨਾ ਦੋਸ਼ਾਂ ਨੂੰ ਮਨ ਵਿੱਚ ਯਾਦ ਕਰੋ।

ਇਸ ਤਰ੍ਹਾਂ ਪ੍ਰਤੀਕ੍ਰਮਣ ਕਰਨ ਨਾਲ ਜ਼ਿੰਦਗੀ ਵੀ ਚੰਗੀ ਬਤੀਤ ਹੁੰਦੀ ਹੈ ਅਤੇ ਮੋਕਸ਼ ਵਿੱਚ ਵੀ ਜਾ ਸਕਦੇ ਹਾਂ ! ਭਗਵਾਨ ਨੇ ਕਿਹਾ ਹੈ ਕਿ, 'ਅਤਿਕ੍ਰਮਣ ਦਾ ਪ੍ਰਤੀਕ੍ਰਮਣ ਕਰੋਗੇ ਤਾਂ ਹੀ ਮੋਕਸ਼ ਵਿੱਚ ਜਾ ਸਕੋਗੇ।

# ਪ੍ਰਾਤ: ਵਿਧੀ (ਅੰਮ੍ਰਿਤਵੇਲਾ ਵਿਧੀ)

- ਸ਼੍ਰੀ ਸੀਮੰਧਰ ਸੁਆਮੀ ਨੂੰ ਨਮਸਕਾਰ ਕਰਦਾ ਹਾਂ। (੫)
- ਵਾਤਸਲਮੂਰਤੀ 'ਦਾਦਾ ਭਗਵਾਨ' ਨੂੰ ਨਮਸਕਾਰ ਕਰਦਾ ਹਾਂ। (੫)
- ਪ੍ਰਾਪਤ ਮਨ-ਵਚਨ-ਕਾਇਆ ਤੋਂ ਇਸ ਸੰਸਾਰ ਦੇ ਕਿਸੇ ਵੀ ਜੀਵ ਨੂੰ ਥੋੜਾ ਜਿੰਨਾ ਵੀ ਦੁੱਖ ਨਾ ਹੋਵੇ, ਨਾ ਹੋਵੇ, ਨਾ ਹੋਵੇ। (੫)
- ਕੇਵਲ ਸ਼ੁੱਧ ਆਤਮਾ ਅਨੁਭਵ ਦੇ ਇਲਾਵਾ ਇਸ ਸੰਸਾਰ ਦੀ ਕੋਈ ਵੀ ਵਿਨਾਸ਼ੀ ਚੀਜ਼ ਮੈਨੂੰ ਨਹੀਂ ਚਾਹੀਦੀ। (੫)
- ਪ੍ਰਗਟ ਗਿਆਨੀ ਪੁਰਖ ਦਾਦਾ ਭਗਵਾਨ ਦੀ ਆਗਿਆ ਵਿੱਚ ਹੀ ਨਿਰੰਤਰ ਰਹਿਣ ਦੀ ਪਰਮ ਸ਼ਕਤੀ ਪ੍ਰਾਪਤ ਹੋਵੇ, ਪ੍ਰਾਪਤ ਹੋਵੇ, ਪ੍ਰਾਪਤ ਹੋਵੇ । (੫)
- ਗਿਆਨੀ ਪੁਰਖ 'ਦਾਦਾ ਭਗਵਾਨ' ਦੇ ਵੀਤਰਾਗ ਵਿਗਿਆਨ ਦਾ ਯਥਾਰਥ ਰੂਪ ਨਾਲ, ਸੰਪੂਰਨ-ਸਰਵਾਂਗ ਰੂਪ ਨਾਲ ਕੇਵਲ ਗਿਆਨ, ਕੇਵਲ ਦਰਸ਼ਨ, ਅਤੇ ਕੇਵਲ ਚਾਰਿਤਰ ਵਿੱਚ ਪਰੀਣਮਨ ਹੋਵੇ, ਪਰੀਣਮਨ ਹੋਵੇ, ਪਰੀਣਮਨ ਹੋਵੇ(੫)

# ਸ਼ੁੱਧ ਆਤਮਾ ਦੇ ਪ੍ਰਤੀ ਪ੍ਰਾਰਥਨਾ
# (ਹਰ ਰੋਜ ਇੱਕ ਵਾਰ ਬੋਲਣਾ)

ਹੇ ਅੰਤਰਜਾਮੀ ਪ੍ਰਮਾਤਮਾ ! ਤੁਸੀਂ ਹਰੇਕ ਜੀਵਾਤਮਾ ਵਿੱਚ ਵਿਰਾਜਮਾਨ (ਹਾਜ਼ਰ) ਹੋ, ਉਸੇ ਤਰ੍ਹਾਂ ਮੇਰੇ ਵਿੱਚ ਵੀ ਵਿਰਾਜਮਾਨ ਹੋ | ਤੁਹਾਡਾ ਸਰੂਪ ਹੀ ਮੇਰਾ ਸਰੂਪ ਹੈ। ਮੇਰਾ ਸਰੂਪ ਸ਼ੁੱਧ ਆਤਮਾ ਹੈ |

ਹੇ ਸ਼ੁੱਧ ਆਤਮਾ ਭਗਵਾਨ ! ਮੈਂ ਤੁਹਾਨੂੰ ਅਭੇਦਭਾਵ ਨਾਲ ਅਤਿਅੰਤ ਭਗਤੀ ਨਾਲ ਨਮਸਕਾਰ ਕਰਦਾ ਹਾਂ |

ਅਗਿਆਨਤਾ ਨਾਲ ਮੈਂ ਜੋ ਜੋ ** ਦੋਸ਼ ਕੀਤੇ ਹਨ, ਉਹਨਾਂ ਸਾਰੇ ਦੋਸ਼ਾਂ ਨੂੰ ਤੁਹਾਡੇ ਸਾਹਮਣੇ ਜਾਹਿਰ ਕਰਦਾ ਹਾਂ | ਉਹਨਾਂ ਦਾ ਹਿਰਦੇ ਪੂਰਵਕ (ਦਿਲ ਤੋਂ) ਬਹੁਤ ਪਛਤਾਵਾ ਕਰਦਾ ਹਾਂ ਅਤੇ ਤੁਹਾਡੇ ਤੋਂ ਮਾਫ਼ੀ ਮੰਗਦਾ ਹਾਂ | ਹੇ ਪ੍ਰਭੂ ! ਮੈਨੂੰ ਮਾਫ਼ ਕਰੋ, ਮਾਫ਼ ਕਰੋ, ਮਾਫ਼ ਕਰੋ ਅਤੇ ਫਿਰ ਤੋਂ ਇਹੋ ਜਿਹੇ ਦੋਸ਼ ਨਾ ਕਰਾਂ, ਇਹੋ ਜਿਹੀ ਤੁਸੀਂ ਮੈਨੂੰ ਸ਼ਕਤੀ ਦਿਓ, ਸ਼ਕਤੀ ਦਿਓ, ਸ਼ਕਤੀ ਦਿਓ |

ਹੇ ਸ਼ੁੱਧ ਆਤਮਾ ਭਗਵਾਨ ! ਤੁਸੀਂ ਇਹੋ ਜਿਹੀ ਕਿਰਪਾ ਕਰੋ ਕਿ ਸਾਡੇ ਭੇਦਭਾਵ ਛੁੱਟ ਜਾਣ ਅਤੇ ਅਭੇਦ ਸਰੂਪ ਪ੍ਰਾਪਤ ਹੋਵੇ | ਅਸੀਂ ਤੁਹਾਡੇ ਵਿੱਚ ਅਭੇਦ ਸਰੂਪ ਨਾਲ ਤਨਮਯਾਕਾਰ (ਲੀਨ) ਰਹੀਏ |

*** ਜੋ ਜੋ ਦੋਸ਼ ਹੋਏ ਹੋਣ, ਉਹਨਾਂ ਨੂੰ ਮਨ ਵਿੱਚ ਜਾਹਿਰ ਕਰੋ |

# ਦਾਦਾ ਭਗਵਾਨ ਫਾਊਂਡੇਸ਼ਨ ਪ੍ਰਕਾਸ਼ਿਤ ਹਿੰਦੀ ਪੁਸਤਕਾਂ

੧.ਗਿਆਨੀ ਪੁਰਖ ਦੀ ਪਹਿਚਾਨ
੨.ਸਰਵ ਦੁੱਖੋਂ ਸੇ ਮੁਕਤੀ
੩. ਕਰਮ ਕਾ ਸਿਧਾਂਤ
੪. ਆਤਮ ਬੋਧ
੫. ਮੈਂ ਕੌਣ ਹੂੰ ?
੬. ਵਰਤਮਾਨ ਤੀਰਥੰਕਰ ਸ੍ਰੀ ਸੀਮੰਧਰ ਸਵਾਮੀ
੭. ਭੁਗਤੇ ਉਸ ਦੀ ਭੁੱਲ
੮. ਐਡਜਸਟ ਐਵਰੀਵੇਅਰ
੯. ਟਕਰਾਵ ਟਾਲੀਏ
੧੦. ਹੂਆ ਸੋ ਨਿਆਏ
੧੧.ਦਾਦਾ ਭਗਵਾਨ ਕੌਣ
੧੨. ਚਿੰਤਾ
੧੩. ਕ੍ਰੋਧ
੧੪. ਪ੍ਰਤੀਕਰਮਣ
੧੫. ਪੈਸੋਂ ਕਾ ਵਿਵਹਾਰ
੧੬. ਅੰਤਹਕਰਣ ਕਾ ਸਵਰੂਪ
੧੭. ਜਗਤ ਕਰਤਾ ਕੌਣ
੧੮. ਤ੍ਰਿਮੰਤਰ
੧੯.ਭਾਵਨਾ ਸੇ ਸੁਧਰੇ ਜਨਮੋਂਜਨਮ
੨੦. ਪ੍ਰੇਮ
੨੧. ਮਾਤਾ-ਪਿਤਾ ਔਰ ਬੱਚੋਂ ਕਾ ਵਿਵਹਾਰ
੨੨. ਸਮਝ ਸੇ ਪ੍ਰਾਪਤ ਬ੍ਰਹ੍ਹਮਚਰਯਾ
੨੩. ਦਾਨ
੨੪. ਮਾਨਵ ਧਰਮ
੨੫. ਸੇਵਾ-ਪਰੋਪਕਾਰ
੨੬. ਮ੍ਰਿਤਜੂ ਸਮੇਂ, ਪਹਿਲੇ ਔਰ ਪਸ਼ਚਾਤ
੨੭. ਨਿਰਦੋਸ਼ ਦਰਸ਼ਨ ਸੇ ........ ਨ੍ਰਿਦੋਸ਼
੨੮. ਪਤੀ-ਪਤਨੀ ਕਾ ਦਿਵਯ ਵਿਵਹਾਰ
੨੯. ਕਲੇਸ਼ ਰਹਿਤ ਜੀਵਨ
੩੦. ਗੁਰੂ - ਸ਼ਿਸ਼ਯ
੩੧. ਅਹਿੰਸਾ
੩੨. ਸਤਯ-ਅਸਤਜ ਕੇ ਰਹੱਸਜ
੩੩. ਚਮਤਕਾਰ
੩੪. ਪਾਪ-ਪੁਨਜ
੩੫. ਵਾਣੀ,ਵਿਵਹਾਰ ਮੇਂ
੩੬. ਕਰਮ ਕਾ ਵਿਗਿਆਨ
੩੭. ਆਪਤਵਾਣੀ-1
੩੮. ਆਪਤਵਾਣੀ-2
੩੯. ਆਪਤਵਾਣੀ-3
੪੦. ਆਪਤਵਾਣੀ-4
੪੧. ਆਪਤਵਾਣੀ-5
੪੨. ਆਪਤਵਾਣੀ-6
੪੩. ਆਪਤਵਾਣੀ-7
੪੪. ਆਪਤਵਾਣੀ-8
੪੫. ਆਪਤਵਾਣੀ-13
੪੬. ਸਮਝ ਤੋਂ ਪ੍ਰਾਪਤ ਬ੍ਰਹਮਚਰਿਆ

- ਦਾਦਾ ਭਗਵਾਨ ਫ਼ਾਉਂਡੇਸ਼ਨ ਦੇ ਦਆਰਾ ਗੁਜਰਾਤੀ ਭਾਸ਼ਾ ਵਿੱਚ ਵੀ ਕਈ ਪੁਸਤਕਾਂ ਪ੍ਰਕਾਸ਼ਿਤ ਹੋਈਆਂ ਹਨ। ਵੇਬਸਾਇਟ www.dadabhagwan.org ਉੱਤੇ ਵੀ ਤੁਸੀਂ ਇਹ ਸਭ ਕਿਤਾਬਾਂ ਪ੍ਰਾਪਤ ਕਰ ਸਕਦੇ ਹੋ।
- ਦਾਦਾ ਭਗਵਾਨ ਫ਼ਾਉਂਡੇਸ਼ਨ ਦੇ ਦਆਰਾ ਹਰ ਮਹੀਨੇ ਹਿੰਦੀ, ਗੁਜਰਾਤੀ ਅਤੇ ਅੰਗਰੇਜ਼ੀ ਭਾਸ਼ਾ ਵਿੱਚ 'ਦਾਦਾਵਾਣੀ' ਮੈਗਜ਼ੀਨ ਪ੍ਰਕਾਸ਼ਿਤ ਹੁੰਦਾ ਹੈ।

# ਪ੍ਰਾਪਤੀ ਸਥਾਨ

## ਦਾਦਾ ਭਗਵਾਨ ਪਰਿਵਾਰ

**ਅਡਾਲਜ਼** : **ਤ੍ਰਿਮੰਦਿਰ,** ਸਿਮੰਧਰ ਸਿਟੀ, ਅਹਿਮਦਾਬਾਦ-ਕਲੋਲ ਹਾਈਵੇ,ਪੋਸਟ : ਅਡਾਲਜ਼, ਜਿ.-ਗਾਂਧੀਨਗਰ, ਗੁਜਰਾਤ-382421.ਫੋਨ : (079) 39830100, E-mail : info@dadabhagwan.org

**ਅਹਿਮਦਾਬਾਦ** : **ਦਾਦਾ ਦਰਸ਼ਨ,** 5, ਮਮਤਾ ਪਾਰਕ ਸੋਸਾਇਟੀ, ਨਵਗੁਜਰਾਤ ਕਾਲੇਜ਼ ਦੇ ਪਿਛੇ, ਉਸਮਾਨਪੁਰਾ, ਅਹਿਮਦਾਬਾਦ-380014. ਫੋਨ : (079) 27540408

**ਵਡੋਦਰਾ** : **ਦਾਦਾ ਮੰਦਿਰ,** 17, ਮਾਮਾ ਦੀ ਪੋਲ-ਮੁਹੱਲਾ, ਰਾਵਪੁਰਾ ਪੁਲਿਸ ਸਟੇਸ਼ਨ ਦੇ ਸਾਹਮਣੇ, ਸਲਾਟਵਾੜਾ, ਵਡੋਦਰਾ. ਫੋਨ : 9924343335

**ਗੋਧਰਾ** : **ਤ੍ਰਿਮੰਦਿਰ,** ਭਾਮੈਯਾ ਪਿੰਡ, ਐਫ਼ਸੀਆਈ ਗੋਡਾਊਨ ਦੇ ਸਾਹਮਣੇ, ਗੋਧਰਾ.(ਜਿ.-ਪੰਚਮਹਾਲ). ਫੋਨ : (02672) 262300

**ਰਾਜਕੋਟ** : **ਤ੍ਰਿਮੰਦਿਰ,** ਅਹਿਮਦਾਬਾਦ-ਰਾਜਕੋਟ ਹਾਈਵੇ, ਤਰਘੜਿਆ ਚੌਕੜੀ (ਸਰਕਲ), ਪੋਸਟ : ਮਾਲਿਯਾਸਣ, ਜਿ.-ਰਾਜਕੋਟ. ਫੋਨ : 9274111393

**ਸੁਰੇਂਦਰਨਗਰ** : **ਤ੍ਰਿਮੰਦਿਰ,** ਲੋਕਵਿਧਿਆਲਜ ਦੇ ਕੋਲ, ਸੁਰੇਂਦਰਨਗਰ-ਰਾਜਕੋਟ ਹਾਈਵੇ, ਮੂਲ਼ੀ ਰੋਡ.

**ਮੋਰਬੀ** : **ਤ੍ਰਿਮੰਦਿਰ,** ਮੋਰਬੀ-ਨਵਲਖੀ ਹਾਈਵੇ, ਪੋ-ਜੇਪੁਰ, ਤਾ.-ਮੋਰਬੀ, ਜਿ.-ਰਾਜਕੋਟ. ਫੋਨ : (02822) 297097

**ਭੁੱਜ** : **ਤ੍ਰਿਮੰਦਿਰ,** ਹਿਲ ਗਾਰਡਨ ਦੇ ਪਿੱਛੇ, ਏਅਰਪੋਰਟ ਰੋਡ, ਫੋਨ : (02832) 290123

| | | | | | |
|---|---|---|---|---|---|
| ਮੁੰ ਬਈ | : | 9323528901 | ਦਿੱਲੀ | : | 9810098564 |
| ਕਲਕੱਤਾ | : | 9830093230 | ਚੇਨਈ | : | 9380159957 |
| ਜੈਪੁਰ | : | 8560894235 | ਭੋਪਾਲ | : | 9425676774 |
| ਇੰਦੋਰ | : | 9039936173 | ਜੱਬਲਪੁਰ | : | 9425160428 |
| ਰਾਏਪੁਰ | : | 9329644433 | ਭਿਲਾਈ | : | 9827481336 |
| ਪਟਨਾ | : | 7352723132 | ਅਮਰਾਵਤੀ | : | 9422915064 |
| ਬੰਗਲੂਰੂ | : | 9590979099 | ਹੈਦਰਾਬਾਦ | : | 9989877786 |
| ਪੂਨਾ | : | 9422660497 | ਜਲੰਧਰ | : | 9814063043 |

**U.S.A:** Dada Bhagwan Vigynan Instt.
100, SW RedBud Lane, Topeka Kansas 66606
**Tel. : +1877-505-DADA (3232),**
**Email :** info@us.dadabhagwan.org

**UK:** +44330111DADA (3232)
**UAE:** +971 557316937
**Singapore:** +6581129229
**Kenya:** +254 722722063
**New Zealand :** +64 210376434
**Australia:** +61 421127947

**Website: www.dadabhagwan.org**



## ਐਡਜਸਟ ਐਵਰੀਵੇਅਰ

ਸੰਸਾਰ ਵਿੱਚ ਹੋਰ ਕੁਝ ਭਾਵੇਂ ਨਾ ਆਉਂਦਾ ਹੋਵੇ ਤਾਂ ਹਰਜ਼ ਨਹੀਂ ਹੈ, ਪਰ 'ਐਡਜਸਟ' ਹੋਣਾ ਆਉਣਾ ਚਾਹੀਦਾ ਹੈ। ਸਾਹਮਣੇ ਵਾਲਾ 'ਡਿਸਐਡਜਸਟ' ਹੁੰਦਾ ਰਹੇ ਅਤੇ ਸਾਨੂੰ ਐਡਜਸਟ ਹੋਣਾ ਆਉਂਦਾ ਹੈ, ਤਾਂ ਸਾਨੂੰ ਕੋਈ ਦੁੱਖ ਹੀ ਨਹੀਂ ਹੋਏਗਾ। ਇਸ ਲਈ 'ਐਡਜਸਟਮੈਂਟ' ਹੋਵੇ, ਉਹੀ ਸਭ ਤੋਂ ਵੱਡਾ ਧਰਮ ਹੈ। ਇਸ ਕਾਲ ਵਿੱਚ ਤਾਂ ਲੋਕਾਂ ਦੀਆਂ ਪ੍ਰਕ੍ਰਿਤੀਆਂ ਵੱਖੋ-ਵੱਖ ਹੁੰਦੀਆਂ ਹਨ, ਇਸ ਲਈ 'ਐਡਜਸਟ' ਹੋਏ ਬਿਨਾਂ ਕਿਵੇਂ ਚੱਲੇਗਾ ?

ਅਸੀਂ ਇਸ ਸੰਸਾਰ ਦੀ ਬਹੁਤ ਸੂਖਮ ਖੋਜ ਕੀਤੀ ਸੀ। ਆਖਿਰੀ ਤਰ੍ਹਾਂ ਦੀ ਖੋਜ ਦੇ ਬਾਅਦ ਅਸੀਂ ਇਹ ਸਾਰਿਆਂ ਗੱਲਾਂ ਤੁਹਾਨੂੰ ਦੱਸ ਰਹੇ ਹਾਂ। ਵਿਹਾਰ ਵਿੱਚ ਕਿਸ ਤਰ੍ਹਾਂ ਰਹਿਣਾ, ਇਹ ਵੀ ਸਮਝਾਉਂਦੇ ਹਾਂ ਅਤੇ ਮੋਕਸ਼ (ਮੁਕਤੀ) ਵਿੱਚ ਕਿਵੇਂ ਜਾਈਏ, ਇਹ ਵੀ ਤੁਹਾਨੂੰ ਦੱਸ ਰਹੇ ਹਾਂ। ਤੁਹਾਡੀ ਮੁਸੀਬਤਾਂ (ਮੁਸ਼ਕਿਲਾਂ) ਕਿਸ ਤਰ੍ਹਾਂ ਘੱਟ ਜਾਣ, ਇਹੋ ਸਾਡਾ ਟੀਚਾ ਹੈ।

- ਦਾਦਾ ਸ਼੍ਰੀ

ISBN 978-93-82128-92-2
9 789382 128922
Printed in India

Price ₹10

dadabhagwan.org